੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਸਤਿਗੁਰ ਰਾਮ ਸਿੰਘ ਜੀ ਸਹਾਇ



ਗਿਆਰਵੀਂ ਪਾਤਸ਼ਾਹੀ

# ਸ੍ਰੀ ਸਤਿਗੁਰ ਬਾਲਕ ਸਿੰਘ ਜੀ

ਪ੍ਰਕਾਸ਼ਕ—ਭੁਮਣ ਸਿੰਘ ਕੰਵਲ



ਜਨਰਲ ਸਕੱਤਰ ਈ.ਏ. ਨਾਮਧਾਰੀ ਸੰਗਤ ਨੈਰੋਬੀ, (ਈਸਟ ਅਫਰੀਕਾ)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਪੂਜਯ ਸ੍ਰੀ ਪ੍ਰੀਤਮ ਸਿੰਘ ਜੀ ਜੰਡੂ



ਸੂਬਾ ਸਾਹਿਬ ਈ.ਏ. ਨਾਮਧਾਰੀ ਸੰਗਤ ਨਰੋਬੀ

੧ ੴ ਸਤਿਗੁਰ ਪ੍ਰਸਾਦਿ ॥
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਗਿਆਰਵੀਂ ਪਾਤਸ਼ਾਹੀ

## ਨਾਮਧਾਰੀ ਪੰਥ ਸ੍ਰੀ ਸਤਿਗੁਰੂ ਬਾਲਕਸਿੰਘ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀਦੀ ਗਦੀ ਤੇ ਕਿਵੇਂ ੧੧ਵਾਂ ਗੁਰੂ ਮੰਨਦਾ ਹੈ

ਇਹ ਟ੍ਰੈਕਟ ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ [ਕੀਨੀਆ] ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਉਤਸ਼ਵ ਤੇ ੨ ਮਾਰਚ ੧੯੬੧ ਈ: ਤੇ ਫੱਗਣ ਸੁਦਿ ੧੫ ਸੰਮਤ ਬਿ: ੨੦੧੭ ਦਿਨ ਵੀਰਵਾਰ

## ਹੋਲਾ ਮਹੱਲਾ

ਦੇ ਭਾਰੀ ਪੁਰਬ ਸਮੇਂ ਪ੍ਰਕਾਸ਼ਤ ਕੀਤਾ।

ਜਿਸ ਨੂੰ

**ਸ੍ਰੀ ਸੂਬਾ ਪ੍ਰੀਤਮ ਸਿੰਘ ਜੀ ਜੰਡੂ**

ਰਈਸ ਮੁੰਬਾਲੀ ਯੁਗੰਡਾ ਦੇ ਉੱਦਮ ਨਾਲ, ਸ੍ਰੀ ਭੁਮਣ ਸਿੰਘ 'ਕੰਵਲ' ਜਨਰਲ ਸਕੱਤ੍ਰ ਈ: ਏ. ਨਾਮਧਾਰੀ ਸੰਗਤ ਨੈਰੋਬੀ [ਕੀਨੀਆਂ] ਨੇ ਸਰਬ ਸਾਧ ਸੰਗਤ ਦੇ ਗਿਆਤ ਹਿਤ ਰਚਿਆ।

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਦਰਯਾ ਅੱਟਕ ਦੇ ਕਨਾਰੇ, ਪਿੰਡ ਸਰਵਾਲਾ ਪੋਠੋਹਾਰ ਵਿਖੇ, ਪਿਤਾ, ਬਾਬਾ ਦਿਆਲ ਸਿੰਘ ਜੀ ਤੇ ਮਾਤਾ ਸ੍ਰੀ ਭਾਗ ਭਰੀ (ਅਰੋੜ ਬੰਸ) ਦੇ ਘਰ ਫਗਣ ਸੁਦਿ ੧੫ ਸੰ: ਬਿਕਰਮੀ ੧੮੪੧ ਨੂੰ ਅਵਤਾਰ ਧਾਰਿਆ। ਜਿਸ ਦੀ ਉਪਮਾਂ ਗਿ: ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਉਂ ਲਿਖੀ ਹੈ। ਯਥਾ—

ਕਬਿੱਤ–ਭਏ ਕੂਕੇ ਐਸ ਜਬ ਸੁਨ ਲੇਹੁ ਤੈਸ ਅਬ,
ਰਾਜ ਸਿੰਘੀ ਬੈਸ ਜਬ ਦੇਸ ਏਸ ਸਾਵਤੈ।
[ਸਿੰਘਾਂ ਦਾ ਰਾਜ ਸੀ]
ਅਟੱਕ ਦਰੀਯਾਉ ਤੱਟ, ਛੋਈ ਨਾਮ ਗਾਂਮ ਮਾਹਿ,
[ਛੋਈ ਪਿੰਡ ਵਿਚ]
ਠੇ ਹਾਰ ਦੇਸ ਮਾਹ ਸਮ ਅੰਮ੍ਰਾਵਤੈ।
[ਦੇਵਤਿਆਂ ਦੀ ਪੁਰੀ ਜੈਸਾ]
ਸੰਮਤ ਅਠਾਰਾਂ ਸੌ ਛਪੰਜਾ ਮੈਂ ਬਾਲਕ ਸਿੰਘ।
ਭੈਯੋ ਅਵਤਾਰ ਤਿਹ ਈਸ ਅੰਸ ਭਾਵਤੈ।
[ਈਸ੍ਵਰ ਦੀ ਅੰਸ ਤੋਂ]
ਜ਼ਾਤ ਕਾ ਅਰੋੜਾ ਭੈਯੋ ਜਗਤੇ ਅਮੋੜਾ।
ਨਾਮ ਜਪਿਓ ਨਾ ਥੋੜਾ ਛੋੜਾ।
ਵਿਸ਼ੈ ਰਸ ਧਾਵਤੈਂ। (ਵਿਸ਼ੇ ਭੋਗ ਆਦਿਕ ਦਾ ਤਿਆਗੀ।)
ਨਾਮ ਸਿੰਘ ਬਾਲਕ ਪੈ ਪਾਲਕਾ ਪੈਗੰਬਰੈਂ ਕੇ,
[ਪੈਗੰਬਰਾ ਦੇ ਵੀ ਪਾਲਣ ਵਾਲੇ]
ਅੰਬਰੋਂ ਦੇ ਮਾਲਕ ਅਡੰਬਰੋਂ ਦੇ ਤਿਆਗੀ ਹੈ।
(ਪੈਗੰਬਰ–ਅਰਸ਼ੀ ਸੰਦੇਸ ਦੇਣੇ ਵਾਲੇ)
ਤਾਲਕ (ਪਿਆਰ) ਰਖੈ ਹੈਂ ਏਕ ਖਾਲਕ ਸੈਂ ਸਾਲਕ ਸੋ
(ਮਹਾਂ ਕਾਲ ਵਾਹਿਗੁਰੂ ਪ੍ਰਭੂ ਦਾ ਅਤੀ ਪਿਆਰਾਂ ਤੇ ਬਿਕਾਰਾਂ ਨੂੰ ਨਾਸ ਕਰਨ ਵਾਲਾ ਹੈ। )
ਗਾਲਕ ਬਿਕਾਰਨ ਨੇ ਚਾਲਕ ਵਿਰਾਗੀ ਹੈ।
ਗੋਏ ਰਾਖੀ ਘਟ ਦੀਪ, ਜਿਮ ਨਿਜ ਅੱਜਮਤ।।
( ਜਿਵੇਂ ਦੀਵਾ ਘੜੇ ਚਿੱ ਗੁਪਤ ਹੁੰਦਾ ਹੈ ਏਮੇਂ ਅਜਮਤ ਛਿਪਾ ਰਖੀ ਸੀ।)
ਕੀਰਤਨ ਕਥਾ ਸਤਿਸੰਗ ਪ੍ਰਯਥਾ ਯੋਗ ਤਥਾ।
ਰਾਖਤ ਥਾ ਭਾਖਤ, ਥਾ ਭਜਨ ਸੁਜਾਗੀ ਹੈ।

(ਭਾਵ-ਭਜਨ, ਕੀਰਤਨ, ਸਤਿਸੰਗ ਦਾ ਪ੍ਰਤਾਪ ਫੈਲ ਗਿਆ)

ਗਿਆਨੀ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੀ ਬੜੇ ਸੁੰਦਰ ਢੰਗ ਨਾਲ ਉਪਮਾ ਕੀਤੀ ਹੈ। ਕੂਕਿਆਂ ਬਾਬਤ ਗਿਆਨੀ ਜੀ ਨੇ ਇਸਤ੍ਰਾਂ ਦੇ ੨੯ ਕਬਿੱਤ ਲਿਖੇ ਹਨ।

ਪੰਥ ਪ੍ਰਕਾਸ਼ ਦੀਆਂ ੧੯੫੩ ਤਕ ੬੩ ਬੀੜਾਂ ਛਪ ਚੁਕੀਆਂ ਹਨ ਤਿੰਨ ਬੀੜਾਂ ਗਿਆਨੀ ਜੀਦੇ ਜੀਵਨ ਕਾਲ ਚਿ ਤੇ ਤਿੰਨ ਪ੍ਰਲੋਕ ਗਮਨ ਤੋਂ ਬਾਦ। ਇਹਨਾਂ ਵਿਚ ਕਈ ਅਦਲਾ ਬਦਲੀਆਂ ਵੀ ਹੁੰਦੀਆਂ ਰਹੀਆਂ ਹਨ। ਨਾਮ-ਧਾਰੀ ਪੰਥ ਦਾ ਜ਼ਿਕਰ ਗਿਆਨੀ ਜੀ ਨੇ ਅਖੀਂ ਡਿਠਾ ਕੀਤਾ ਹੈ। ਅਤੇ ਗਿਆਨੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਣ ਵੀ ਕੀਤੇ ਹਨ, ਤੇ ਸਤਿਗੁਰੂ ਜੀ ਤੋਂ ਪ੍ਰਭਾਵਤ ਹੋ ਕੇ ਹੀ ਅਸਲੀ [ਸਹੀ] ਵਾਕਆਤ ਦਰਜ ਕੀਤੇ ਹਨ। ਕਿਨਾ ਚੰਗਾ ਹੋਵੇ ਜਿ ਹੁਣ ਅਸੀਂ ਉਹਨਾਂ ਸਾਰੇ ਕਬਿੱਤਾ ਨੂੰ ਲਿਖਕੇ ਸਮੂਹ ਸਾਧ ਸੰਗਤ ਨੂੰ ਦਰਸੌਣ ਦਾ ਯਤਨ ਕਰੀਏ, ਤੇ ਪਾਠਕਾਂ ਨੂੰ ਪਤਾ ਲਗ ਜਾਵੇ ਕਿ ਧਰੋਹੀ ਲੋਗਾਂ ਨੇ ਕਿਸ ਨਿਰਦੈਯਤਾ ਨਾਲ ਗਿਆਨੀ ਜੀ ਦੇ ਸਹੀ ਵਿਚਾਰਾਂ ਨੂੰ ਕੁਚਲਨ ਦਾ ਯਤਨ ਕੀਤਾ ਹੈ। ਅਤੇ ਪੰਥ ਨਾਲ ਕਿਨੀ ਗਦਾਰੀ ਕੀਤੀ ਹੈ।

ਸਾਰੇ ੨੯ ਕਬਿੱਤ ਗਿਆਨੀ ਜੀ ਨੇ ਕੂਕਿਆਂ ਬਾਬਤ ਲਿਖੇ ਸਨ ਏਹ ਕਬਿੱਤ ਪੁਸਤਕ ਪੰਥ ਪ੍ਰਕਾਸ਼ ਦੇ ੭੧ ਅੱਕਤਰਵੇਂ ਬਿਸਰਾਮ ਵਿਚ ਦਰਜ ਹਨ। ਅਜ ਕਲ ਜਾਂ ਤਾਂ ਏਹੁ ਕਬਿੱਤ ਤੋੜ ਫੋੜ ਕੇ ਲਿਖੇ ਹਨ ਤੇ ਜਾਂ ਉਕੇ ਹੀ ਕਢ ਦਿਤੇ ਹਨ। ਪੁਰਾਣੇ ਗ੍ਰੰਥਾਂ ਵਿਚ ਹਨ। ਨਵੇਂ ਛਪਿਆਂ ਵਿਚ ਨਹੀਂ।

ਜਦ ਦਾਸ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਪ੍ਰਲੋਕ ਗਮਨ, ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਗਦੀ ਨਸ਼ੀਨੀ ਸਮੇਂ, ਅਗਸਤ ੧੯੫੯ ਵਿਚ ਭਾਰਤ ਗਿਆ ਸੀ, ਤਾਂ ਸ੍ਰੀ ਅੰਮ੍ਰਿਤਸਰ ਜੀ [ਸ੍ਰੀ ਚਕਰਵਰਤੀ ਜੀ ਵੀ ਨਾਲ ਸਨ] ਕਈ ਪੁਸਤਕਾਂ ਦੀਆਂ ਦੁਕਾਨਾਂ ਤੇ ਪੰਥ ਪ੍ਰਕਾਸ਼ ਪੁਛਿਆ, ਪਰ ਦੁਕਾਨਦਾਰ ਪਹਿਲਾਂ ਹੀ ਨਾਮਧਾਰੀ ਪਹਿਚਾਣਕੇ ਕਹਿ ਦੇਂਦੇ ਸਨ। ਕਿ ਜੇਹੜਾ ਤੁਸੀਂ ਪੰਥ ਪ੍ਰਕਾਸ਼ ਚਾਹੁੰਦੇ ਹੋ ਉਹ ਨਹੀਂ ਹੈ। ਨਵਾਂ ਛਪਿਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਨਵੇਂ ਛਪੇ ਪੰਥ ਪ੍ਰਕਾਸ਼ ਵਿਚ ਇਹੁ

ਕਿਬੱਤ ਉਕੇ ਨਹੀਂ ਹਨ, ਕਢ ਦਿਤੇ ਗਏ ਹਨ।

ਏਹ ਤਾਂ ਇਕ ਸਧਾਰਣ ਗਿਆਨੀ ਜੀ ਦੀ ਰਚਤ ਪੁਸਤਕ ਸਮਝ ਲਓ ਜਿਸਨੂੰ ਅਦਲ ਬਦਲ ਕਰਨਾ ਕੋਈ ਔਖੀ ਗਲ ਨਹੀਂ, ਕਿਉਂਕਿ ਗਿਆਨੀ ਜੀ ਦੇਹ ਕਰਕੇ ਮੌਜੂਦ ਨਹੀਂ ਹਨ। ਮਨਮਤੀ ਲੋਗ ਪਵਿਤ੍ਰ ਅਕਾਲੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੀ ਭੰਨਣੋ ਤੋੜਨੋ ਸੰਕੋਚ ਨਹੀਂ ਕਰਦੇ, ਨੁਕਤਾ ਚੀਨੀ ਕਰੀ ਹੀ ਜਾਂਦੇ ਹਨ। ਖੈਰ ਜੋ ਕਰੇਗਾ ਭਰੇਗਾ। ਅਸਲੀ ਕਬਿੱਤ ਇਹ ਹਨ

ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ।
ਤੀਸਕ ਬਰਸ ਤੈ ਜੋ ਬਿਦਦੇ ਮਹਾਨ ਹੈ।
ਸਬਦ ਕੀ ਮਸਤੀ ਮੈਂ ਹਾਲ ਤੈ ਬਿਹਾਲ ਹੋਏ।
ਸਿਰ ਤੇ ਉਤਰ ਜਾਤ ਦਸਤਾਰ ਤਾਨ ਹੈ।
ਸਹੀ ਨਾਮ ਨਾਮਧਾਰੀ ਆਹ ਤਿਨਕਾ ਉਦਾਰੀ।
ਕੂਕੇ ਮਾਰਨ ਤੈਂ ਕੂਕੇ ਜਗਤ ਬਖਾਨ ਹੈ।
ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤ।
ਚਾਹੀਅਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ।
(੧) ਭਏ ਕੂਕੇ ਜੈਸ ਅਬ ਸੁਨ ਲੇਹੁ ਤੈਸ ਸਭ,
ਰਾਜ ਸਿੰਘੀ ਥੈਸ ਜਬ ਦੇਸ ਏਸ ਥਾਵਸੈ।
ਅਟਕ ਦਰੀਯਾਉ ਤਦ ਛੋਈ ਨਾਮ ਗਾਮ ਮਾਹ,
ਪੋਠੋਹਾਰ ਦੇਸ ਮਾਹਿ ਸਮ ਅਮ੍ਰਾਵਤੈ।
ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ,
ਭਯੋ ਅਵਤਾਰ ਤਿੰਹ, ਈਸ ਅੰਸ ਭਾਵਤੈਂ।
ਜਾਤ ਕਾ ਅਰੋੜਾ ਭਯੋ, ਜਗਤੇ ਅਮੋੜਾ,
ਨਾਮ ਜਪਓ ਨਾ ਥੋੜਾ, ਛੋੜਾ ਵਿਸ਼ੇ ਰਸ ਯਾਵਤੈਂ ॥੨॥
ਨਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋਂ ਕੇ,
ਅੰਬ੍ਰੋ ਕੇ ਮਾਲਕ ਅਡੰਬ੍ਰੋ ਕੇ ਤਿਆਗੀ ਹੈਂ।
ਤਾਲਕ ਰਖੈਹੈ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।

ਗੋਇ ਰਾਖੀ ਘਟ ਦੀਪ ਜਿਮ ਨਿਜ ਅੱਜਮਤਿ,
ਸਜਮਤਿ ਭਕਤ ਵਿਰੋਕਤ ਆਦਾਗੀ ਹੈਂ।
ਕੀਰਤਨ, ਕਥਾ ਸਤਿਸੰਗ ਜਥਾ ਜੋਗ ਤਥਾ,
ਰਾਖਥ ਥਾ ਭਾਖਤ ਥਾ ਭਜਨ ਸਜਾਗੀ ਹੈਂ ।੩॥
ਸੰਮਤ ਪਚਾਸੀਏ ਮੈਂ ਹਜਰੋਂ ਗ੍ਰਾਮ ਮਾਹਿ।
ਭਾਈ ਤਾਹਿ ਕਿ ਦੁਕਾਨ ਆਏ ਤਹਾ ਜੋ ਕਈ।
ਯਾਹਿ ਹੇਤ ਬਾਲਕ ਮ੍ਰਿਗੇਸ਼ ਭੀ ਬਸੇਸ ਤਹਾਂ,
ਆਏ ਕੈ ਨਿਵਾਸ ਕੀਨ ਕਿਰਤ ਕਰਕੇ ਖਈ।
ਤਾਹਿ ਕੇ ਪ੍ਰਤਾਪ ਕਰ ਹਜਰੋ ਅਮਾਪਵਰ,
ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।
ਭਯੋ ਲੋਗ ਵਡ ਭਾਗੀ ਭਗਤੀ ਮੈਂ ਮਤਿਪਾਗੀ,
ਸੰਤ ਸੰਗ ਮਾਹਿ ਜਾਗੀ ਸੰਤ ਸੇਵ ਹੂੰ ਠਈ॥ ੪ ॥
ਬਾਲ਼ਕ ਮ੍ਰਿਗੇਸ਼ ਤੈ ਵਸ਼ੇਸ਼ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੈ।
ਔਰ ਇਲਹਾਮ ਕਰਤਾਰ ਕਈ ਵਾਰ ਦਯੋ,
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੈ ਗੁਰੂ ਦਸਮ ਦਰਸ਼ ਦੈ ਜੋ ਕਹਯੋ ਤਾਂਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਹਿ ਹੇਤ ਤਾਂਹਿ ਨਾਹਿ ਔਰ ਕਾਹੇ ਮਾਂਹਿ,
ਨਿੱਜ ਸ਼ਕਤ ਰਖਾਈ ਗੁਰਵਾਕ ਦ੍ਰਿਢਥੇ ਧਰੇ।
॥ ੫ ॥ ਸੋਈ ਨੇਤ ਫੁਰੀ ਆਏ ਸੰਮਤ ਬ੍ਰਹੱਤ੍ਰਿਮੈ,
ਮਾਘ ਸੁਦਿ ਪੰਚਮੀ ਸੁਵੇਰੇ ਗੁਰੂ ਵਾਰ ਕੇ।
ਜਿਲੇ ਲੁਦੇਹਾਣੇ ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲ ਮਲੋ ਟਾਰਕੈ।
ਜਾਤ ਤ੍ਰਖਾਨ ਜਸੇ ਨਾਮ ਕੇ ਅਵਸੇ ਘਰ,
ਸਦਾਂ ਮਾਤ ਸੈ ਪ੍ਰਕਾਸ਼ੇ ਨਾਮ ਪ੍ਰਚਾਰ ਕੈ।

ਬਾਲਕ ਹੀ ਮਾਨ ਸੈਂ ਥੇ ਈਸ਼੍ਵਰ ਕੋ ਮਨ ਸੈਂ ਥੇ,
ਧਿਅਵਤੇ ਸਗੁਨ ਸੈਂਥੇ ਜਨੋਂ ਕੇ ਸੁਧਾਰ ਕੈ ॥ ੬ ॥
ਬਡੋ ਥਾਏ ਜਾਇਕੇ ਲਹੌਰ ਪਲਟਨ ਮਾਹਿ,
ਠਾਨ ਲੀਂਨੀ ਨੌਕਰੀ ਪਛਾਨ ਕੈ ਸੁਕ੍ਰਿਤ ਹੈਂ।
ਬਾਨੀਂ ਗੁਰੂ ਕੀ ਪਢੇ ਹੈਂ, ਭਜਨ ਕਰੈਂਹੇਂ ਚੈਹੈ,
ਰਹਨੋਂ ਏਕੰਤ ਦੈਂਹੈਂ ਆਜ਼ਜੈਂ ਕੋ ਬਿੱਤ ਹੈਂ।
ਸੰਮਤ ਅਠਾਰਾ ਸੌ ਅਠਾਨਵੈਂ ਮੈਂ ਪਲਟਨ,
ਗਈ ਥੀ ਸੋ ਹਜਰੋਂ ਮੈ ਰਾਜ ਕਾਜ ਹਿੱਤ ਹੈਂ।
ਸੰਤਨ ਕੇ ਮਿਲਬੇ ਕਾ ਸ਼ੌਕ ਥਾ ਮਹਾਨ,
ਰਾਮ ਸਿੰਘ ਦਰਸਾਤੋਂ, ਯਾਂਤਿ ਜਾਇ ਜਿੱਤ ਕਿੱਤ ਹੈ ॥੭॥
ਬਾਲਕ ਮ੍ਰਗੇਸ਼ ਕਾ ਵਸ਼ੇਸ਼ ਜਸ ਸ਼ਨ ਸੋਊ,
ਕੋਕਲ ਬਤਕ ਸੁਤ ਸਮ ਹੁਲਸਾਇਕੈ।
ਪੂਰਾ ਪੁੰਨ ਪੂਜ ਜਾਗਯੋ ਰੰਗਨ ਮੈਂ ਖੂਬ ਰਾਹਾਓ,
ਬਡ ਭਾਗੀ ਪ੍ਰੇਮ ਪਾਗਓ ਗਹੇ ਪਗ ਜਾਇਕੈ।
ਪੇਖ ਅਧਕਾਰੀ ਈਸ ਅੰਸ ਅਵਤਾਰੀ ਤਬ,
ਬਾਲਕ ਮ੍ਰਿਗਾਰੀ ਦੀਓ ਨਾਮ ਮੁਦਥਾਇਕੈ।
ਸਾਰ ਚਾਰ ਵੈਦਨ ਕੋ ਭਰਮ ਭੇਦ ਛੇਦਨ ਕੋ,
ਦਾਇ ਨਿਰਵੇਦਨ ਕੋ ਦੋਖ ਦੁਖ ਘਾਇਕੈਂ ॥੮॥
ਦੀਓ ਮੰਤ੍ਰ-ਰਾਜ ਸ੍ਰੀ ਵਾਹਿਗੁਰੂ ਸਾਜ,
ਜਾਹਿ ਸਮੁ ਔਰ ਨ ਦਰਾਜ ਫਲ ਦਾਇਕੈ।
ਕੋਊ ਜੋ ਕਹਤ ਥੇ ਕਲਾਮ ਦੀਨੀ ਸੌਯਦਾਨੀ,
ਸੋਊ ਸਬ ਕੂਰ ਹਮ ਪੇਖਯੋ ਅਜ਼ਮਾਇਕੈ।
ਏਹੀ ਕਲੀ ਕਾਲਕੀ ਕਰਾਲਤਾ ਕੁਰਾਲਤਾ ਕੋ,
ਗਾਲਤਾ ਹੈ ਟਾਲਤਾਂ ਚੁਰਾਸੀ ਜੋਨ ਮਾਇਕੈ।
ਏਸ ਹੀ ਭਜਨ ਮਾਹਿ ਰਾਮ ਸਿੰਘ ਉਛਾਹਿ,
ਲਾਈ ਲਿਵ ਅਧਕਾਹਿ ਰਸਨਾ ਹਿਲਾਏ ਕੈ।

॥੯॥ ਕਾਰ ਬਾਰ ਜਗ ਕੇ ਅਸਾਰ, ਲਖ, ਡਾਰ, ਸਭ,
ਧਾਰ ਸੁ ਅਚਾਰ ਔ ਵਿਚਾਰ ਵੀਚ ਰੈਹਿ ਹੈ।
ਮਸਤ ਸ਼ਰਾਬੀ ਜਿਉਂ ਰਿਹਾਬੀ ਬ੍ਰਿਤ ਏਕ ਰਸ,
ਦਾਬੀ ਦਿਲਗੀਰੀ ਫਾਬੀ ਖੁਸ਼ੀ ਤੇ ਅਜ਼ਹਿ ਹੈ।
ਰੋਧ ਕਰ ਇੰਦਰ ਨਿਰੋਧ ਮਨ ਕੋ ਪ੍ਰਬੋਧ,
ਸੋਧ ਸੁਧ ਠੌਰ ਨਦੀ ਸਰ ਤੱਟਿ ਬੈਹ ਹੈ।
ਜੀਹ ਨਾਮ ਜਪ ਮਾਹਿ, ਤਨ ਤਾਇਓ, ਤਪ ਮਾਂਹ,
ਮੋਨ ਮਹਬੂਬ ਮਾਹਿ ਖੂਬ ਰਾਖਿਓ ਗੈਹ ਹੈਂ ॥੧੦॥
ਬੀਸਕ ਬਰਸ ਜਬ ਸਰਸ ਬਿਤਾਏ ਐਸ,
ਬੰਦਗੀ ਜ਼ੁਹਦ ਜਾਪ ਕੀਨੋ ਮਨ ਲਾਇਕੈ।
ਦਾਸੀ ਜੋਊ ਨਾਮਕੀ ਪ੍ਰਕਾਸ਼ੀ ਰਿੱਧ ਸਿੱਧ ਸੋਊ,
ਭਾਸੀ ਬਾਣੀ ਮੈਂ ਤਸੀਰ ਭਜਨ ਪ੍ਰਭਾਇਕੈ।
ਭੈਈ ਤੌ ਅਕਾਸ ਬਾਨੀ ਖਾਸ ਯੌ ਮਹਾਨੀ ਤਾਹਿ,
ਦਿਹੁ ਨਾਮ ਜੀਵਨ ਕੋ ਸੀਖ ਭੋਗ ਦਾਇਕੈ।
ਪੰਥ ਗੁਰੂ ਦਸਮ ਕੀ ਰਸਮ ਬਢਾਵੋ ਜਗ,
ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇਕੈ ॥੧੧॥
ਪਾਏ ਇਹ ਹੁਕਮ ਪ੍ਰਮੇਸ਼ੂਰ ਕਾ ਵਸ਼ੇਸ਼ ਫਿਰ,
ਰਾਮ ਮ੍ਰਗੇਸ਼ ਉਪਦੇਸ਼ ਦੇਨ ਲਾਗਿਓ।
ਹੁਕੇ-ਛਡਵਾਏ ਰਖਵਾਏ ਕੇਸ ਮੋਨਓਕੇ,
ਸੁਧਾ ਛਕਵਾਏ ਸਿੱਖ ਭਾਗ ਜਨੈ ਜਾਗਿਓ।
ਮੈਲਓ ਜਸ ਭਾਰੀ ਸਿਖ ਬੀਏ ਤਾਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ, ਨਾਮਰਸ ਪਾਗਿਓ।
ਫੀਮ ਭੰਗ ਪੋਸਤ, ਸ਼ਰਾਬ, ਮਾਸ ਚੋਰੀ ਯਾਰੀ,
ਠੱਗੀ ਤੱਜ ਬੀਏ ਸੰਤ ਸਤਿਜੁਗ ਆਗਿਓ ॥੧੨॥
ਕਰਤੋਂ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ,
ਤਾਂਤੇ ਨਫਾਪਾਏ ਜੋਊ ਆਪ ਪੈਨ੍ਹੇ ਖਾਏ ਹੈਂ।

ਸੰਗਤ ਅਪਾਰ ਆਵੈ ਦੁਆਰ ਪੈ ਰਹਾਵੈ ਭੀਰ,
ਪੂਜਾ ਜੋ ਚੜ੍ਹਾਵੇ ਸੋਊ ਲੰਗਰ ਮੇਂ ਪਾਇ ਹੈਂ।
ਲੈਹੇ ਜੋਊ ਨਾਮ ਆਏ, ਸੋਊ ਤੋਂ ਮਸਤ ਥਾਏ,
ਦਸਤਾਰ ਡਾਰ ਦਾਇ, ਹਾਲ ਚਢ ਜਾਇ ਹੈਂ।
ਦੇਤ ਭੇਤ ਨਾਹਿ ਕਾਹਿ ਕਦੀ ਦੂਸਰੇ ਕੋ ਵਾਹਿ,
ਯਾਹ ਤੈਂ ਕਲਾਮ ਬੁਹ ਲੋਗ ਸੋ ਬਤਾਏ ਹੈ ॥੧੩॥
ਦੇਸਨ ਮੈ ਧੂਮ ਮਾਚੀ ਸਾਚੀ ਇਮ ਤਾਹਿ ਤਬ।
ਆਵੈ ਲੋਗ ਸਿਖ ਥਾਂਵੈ, ਅਜ਼ਮਾਵੈਂ ਤੈਸ ਹੀ।
ਮਾਲਵੇ, ਦੁਆਬੇ, ਮਾਝੇ, ਪੋਠੋਹਾਰ ਤੈਂ ਅਪਾਰ।
ਥੀਏ ਸਿਖ ਬੇਸੁਮਾਰ ਤੀਨ ਲਾਖ ਐਸ ਹੀ,
ਸੂਬੇ ਕੀਨੇ ਥਾਈ ਤਿੰਨ ਅਕਬਰ ਸ਼ਾਹ ਨਿਆਈ।
ਉਨਕੀ ਜ਼ਬਾਨ ਮੈਂ ਤਸੀਰ ਥਾਈ ਵੈ ਸਹੀ।
ਨਰ ਨਾਰ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਏ ਬਾਂਧ ਜੋਟੀਆਂ ਅਛੈਂ ਸਹੀ ॥੧੪॥
ਹਮਨ ਕਰੈਹੇ ਭੋਗ ਗ੍ਰੰਥ ਜੀ ਕੈ ਪੈਹੇ ਬੁਹੁ,
ਸੰਗਤੋ ਕੋ ਕਠ ਬੈਹੈਂ ਰੈਹੇਂ ਰਚਨਾ ਲਗੀ।
ਇਸਨਾਨ ਕਰ ਹੈਂ ਸਕੇਸ ਵੇਸ਼ ਰਾਤ ਹੀ ਤੈਂ।
ਵਾਹਿਗੁਰੂ ਨਾਮ ਮਾਹਿ ਰਾਖੇ ਰਸਨਾ ਪਰੀ।
ਰਾਖ ਹੈਂ ਪੁਸ਼ਾਕ ਪਾਕ ਸੁਕਲ ਊਗਰ ਮਾਲ,
ਕੱਛ, ਕੜਾ, ਕਰਦ, ਮਰਦ ਨਾਰ ਸਭ ਜੇਤਕੀ।
ਬਨਾ ਨਾਮਧਾਰੀ ਅੰਨ, ਜਲ, ਰੋਟੀ ਬੋਟੀ ਵਾਰੀ,
ਸਾਝ ਰਾਖ ਹੈਂ ਨਾ ਕਾਹੂੰ ਸੰਗ ਜਗ ਮੈਂ ਸਗੀ ॥੧੫॥
ਦੇਵ ਥਾਨ ਤੀਰਥ ਪੁਰਾਨ ਸਾਧ ਬਿਪ੍ਰੋਂ ਕੋ,
ਮਾਨ ਹੈ ਨਾ ਦਾਨ ਪੁੰਨ ਦੇਤ ਔਰ ਕੋ ਕਬੀ।
ਆਪਸ ਮੈ ਦੇਤ ਲੇਨ ਹੈਂ ਸਹੇਤ ਸਾਕ ਨਾਤਾ।
ਰਾਜ ਨਲਕੇਰੀ ਇਛਆ ਮਨ ਸਭਕੇ ਫਬੀ।

ਮਰਣੇ ਔ ਪਰਣੇ ਮੈਂ ਬਿੱਪ੍ਰ ਬੁਲਾਵੈ ਨਾਹ।
ਅਨੰਦ ਪਢਾਵੈ ਰੀਤ ਗੁਰੂ ਘਰ ਕੀ ਲਭੀ।
ਰਾਮ ਸਿੰਘ ਹੀਕੋ ਸਤਿਗੁਰੂ ਅਵਤਾਰ ਪੀਰ।
ਜਾਨੈ ਜੋ ਬਖਾਨੇ ਵਾਹਿ ਸੋਊ ਮਾਨ ਹੈ ਸਭੀ।੧੬।
ਹੋਰ ਏਹੁ ਚਾਲ ਥੀਏ ਬਿਪ੍ਰ ਬਿਸਾਲ ਦੁਖੀ।
ਨਿੰਦਆਂ ਉਚਾਰੇ ਹਿੰਦੂ ਤੁਰਕ ਅਪਾਰੇ ਹੈ।
ਕਾਰਨ ਦਰਸ ਗੁਰੂਦਵਾਰਨ ਸਿਧਾਰਨ ਜੌ,
ਸਬਦ ਉਚਾਰਨ ਡਾਰਨ ਦਸਤਾਰੇ ਹੈਂ।
ਹੋਰ ਕੈ ਪੁਜਾਰੇ ਭਾਰੀ ਦੁਖੀ ਹ੍ਵੈ ਉਚਾਰੈ ਗਾਰੇ,
ਸ਼ਰ੍ਹਾਂ ਮਨਾਵੇ ਵਾਹਿ ਉਨਕੀ ਨਾ ਧਾਰੇ ਹੈਂ।
ਯੌਹੀ ਰੈਹੇਂ ਗੌਰਾ ਗੌਰਾ ਕੂਕਿਓਂ ਕਾ ਦੇਸਨ ਮੇ।
ਬਾਢੇ ਅਤਿ ਭਾਰੇ ਤੁਰਕਨ ਹਿੰਦੂ ਤੇ ਨਿਆਰੇ ਹੈ।੧੭।
ਰਾਮ ਸਿੰਘ ਜਾਇ ਜਿੱਤ ਸਿਖ ਹੈਂ ਹਜ਼ਾਰੋਂ ਤਿੱਤ,
ਭੇਟ ਦੈਹੈ ਪੀਨ ਧਨ ਦੀਨ ਬੌਲ ਬੈਨ ਹੈ।
ਦਮ ਦਮੇ ਸਾਹਿਬ ਮੁਕਤਸਰ ਮੇਲਯੋ ਮੈਂ,
ਗਯੋ ਜਬ ਥਯੋ ਦਲ ਤਾਹਿ ਸੰਗ ਐਨ ਹੈ।
ਹੋਰ ਕੈ ਅਰੂਜ ਤੈਂ ਨਮੂਜ ਤਬ ਤਾਹਿ ਬਡ,
ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈ।
ਡਿਪੁਟੀ ਕੁਮਿੱਸਨਰ ਕੋਟ ਵਾਲ ਥਾਨੇਦਾਰ,
ਰੈਹੈਂ ਪੇਸ਼ ਵਾਈ ਮਾਹਿ ਤਾਹਿ ਕੇਸ ਸੈਨ ਹੈ।੧੮।
ਅਦਬ ਹਿਫਾਜ਼ਤ ਇਨਤਜਾਮ ਰਾਖੈ ਵਾਹਿ,
ਲੋਗ ਨਿੱਜ ਨਿੱਜ ਮਲ ਭਾਇ ਬੋਲ ਬੋਲਬੋ ਕਰੈਂ।
ਰਾਮ ਸਿੰਘ ਚਾਹ ਅਰਦਾਸ ਇਤਫਾਕ ਥਾਏ।
ਬੱਢ ਹੈਂ ਪ੍ਰਤਾਪ ਪੰਥ ਰੀਤ ਏਸ ਸੇ ਭਰੇਂ।
ਪ੍ਰਸਾਦ ਭੇਟ ਲੈਕੇ ਗਯੋ ਜਬ ਗੁਰੁਦੁਆਰੇ,
ਮਿਲਕੈ ਪੁਜਾਰੀਓਂ ਨੇ ਕਹਿਓ ਐਸ ਹੂ ਖਰੈਂ।

ਤਾਲ ਪੱਕਾ ਕਰਵਾਏ, ਦੇਹੁ ਤਨਖਾਹ ਏਹੁ।
ਦਸਤਾਰ ਉਤਰੇ ਨਾ ਹਾਲ ਕਿਸੀ ਕੋ ਚਰੈਂ ॥੧੯॥
ਕਹਿਓ ਰਾਮ ਸਿੰਘ ਓਭੈ ਬਾਤ ਨਾਹ ਬਾਤ ਮੋਤੈਂ,
ਦੈਂਹੂ ਤਨਖਾਹ ਕਿੱਛ ਯਬ ਯੋਗ ਜੇ ਰਰਯੋ।
ਹੁਤੋ ਗੁਰਦੁਵਾਰੇ ਤੰਬੂ ਸਾਹਿਬ ਕਾ ਜੋ ਮਹੰਤ,
ਮੰਗਲ ਮ੍ਰਗੇਸ਼ ਤਾਹਿ ਪ੍ਰਖਬੀਕੋ ਯੌ ਫਿਰਯੋ।
ਧਾਰ ਹੈ ਨਾ ਕੂਕਾ ਕੋਊ ਕਬੀ ਨੀਲ ਰੰਗ ਅੰਗ।
ਨੀਲਾ ਸਿਰੋਪਾਓ ਰਾਮ ਸਿੰਘ ਅਗੇ ਲਿਆ ਧਰਯੋ।
ਯਦੀ ਤਾਹਿ ਸੋਊ ਨਿਜ ਸੀਸ ਪਰ ਧਾਰ ਲਿਯੋ।
ਤੌਭੀ ਨਾ ਪੁਜਾਰੀਓ ਨੇ ਇਤਫਾਕ ਹੈ ਕਰਯੋ ੨੦
ਐਸੇ ਹੀ ਅਨੰਦ ਪੁਰ ਗਯੋ ਜਬ ਰੌਰ ਰਹਿਓ।
ਸੰਮਤ ਉਨੀਸ ਬਾਈ ਤੇਈ ਮਧ ਚੰਗ ਹੈ।
ਦੀਪ ਮਾਲ ਚੌਬੀ ਸਾਲ ਹੂੰ ਕੀ ਪਰ ਸੁਧਾ ਸਰ।
ਆਇਓ ਹਾਕਮੋ ਨੇ ਕੀਤੀ ਖਾਤਰ ਸੁਰੰਗ ਹੈ।
ਓਤਰਯੋ ਬਹਰ ਚਾਟੀ ਪਿੰਡ ਦਰਵਾਜੇ ਹੁੰਤੇ,
ਬੀਸਕ ਹਜਾਰ ਕੂਕਾ ਸਿੰਘ ਥਯੋ ਸੰਗ ਹੈ।
ਪਰਸਾਦ ਭੇਟ ਲੈ ਅਪਾਰ ਜਬ ਦਰਬਾਰ,
ਆਇਓ ਤੋ ਪੁਜਾਰੀਓ ਨੇ ਦੀਨ ਯੋ ਕੁਢੰਗ ਹੈ।੨੧।
ਕੋਈ ਤੋ ਹਜਾਰੋ ਹੀ ਰੁਪਈਆਂ ਰਿਸ਼ਵਤ ਮਾਂਗੇ,
ਕੋਉ ਤਨਖਾਹ ਚਾਰ ਪਾਂਚ ਲਾਖ ਮੰਗ ਹੈ।
ਹੋਇਕੇ ਮਸਤ ਕੋਊ ਕੂਕਾ ਨਾ ਉਤਾਰੇ ਪਾਗ,
ਸਿਖ ਨਾ ਕਹਾਵੈ ਤੇਰੇ, ਧਾਰੈ ਨੀਲ ਰੰਗ ਹੈ।
ਕਹਿਯੋ ਰਾਮ ਸਿੰਘ ਏਹ ਬਾਤ ਗੁਰੂ ਬਸ,
ਸਕਤ ਨ ਮੋ ਮੈਂ ਏਤੀ ਫੇਰੋਂ ਮੰਨ ਢੰਗ ਹੈ।
ਤਨਖਾਹ ਆਹਿ ਮੋ ਮੈਂ ਛੱਤੂ ਬਿਧਾ ਕੇ ਕੋਊ;
ਲੇਹੁ ਦੰਡ ਵਾਹਿ ਕਰ ਸਹੀ ਸੋ ਨਿਸੰਗ ਹੈ।੨੨।

ਥੀਓ ਤਕਰਾਰ ਇਨ ਬਾਤਨ ਕੋ ਭਾਰੀ ਜਬ,
ਬਢਤੀ ਨਿਹਾਰ ਰਾਰ ਰਾਮ ਸਿੰਘ ਜੂ ਤਬੈ।
ਗੁਰੂ ਦੁਆਰੇ ਆਗੇ ਥਿਰ ਆਪ ਅਰਦਾਸ ਕਰ,
ਦੀਏ ਬ੍ਰਤਵਾਇ ਪਰਸਾਦ ਸਬ ਕੋ ਸਭੈ।
ਗਾਵਤੇ ਸਬਦ ਪ੍ਰਦੋਖਨਾ ਲੈ ਗਏ ਡੇਰੇ,
ਐਸ ਹੀ ਨਿਰਮਲਯੋਂ ਕੇ ਸਾਥ ਕੀਨ ਇਨ ਹੈ ਅਬੈ।
ਪੰਥ ਦੁਧ ਮਾਹਿ ਕਾਂਜੀ ਡਾਰੀ ਹੈ ਪੁਜਾਰੀਓ ਨੇ,
ਮੇਲ ਹੋਨ ਦੇਤ ਨਾ ਸ਼ਰਈ ਮੰਦਯੇ ਕਬੈ।੨੩।
ਯਦਪ ਪੁਜਾਰੀਥੇ ਬਿਰੋਧ ਇਨ ਕੇਰ ਬਏ,
ਤੌਬੀ ਉਤੇ ਪੰਥ ਯੇ ਬਢਾਏ ਗੁਰੂ ਨੈ ਘਨੈ।
ਸੁਨੋਂ ਅਬੈ ਧਰਮ ਕੈ ਹੇਤ ਸਿਰ ਦੇ ਕੈ ਕੂਕੇ,
ਧਰਮੀ ਸ਼ਹੀਦਨ ਮੈਂ ਗਏ ਜਿਮ ਹੈ ਗਨੇ।
ਸੰਮਤ ਉਨੀਸ ਬੀਸ ਤੀਸ ਕੇ ਵਖਤ ਅਤਿ,
ਠੌਰ ਠੌਰ ਧੇਨੁ ਬਧ ਹੋਨ ਲਾਗੇ ਥੇ ਘਨੇ।
ਦੇਖ ਦੇਖ ਹਿੰਦੂ ਸਭ ਹੋਏ ਦੁਖਆਰੇ ਭਾਰੇ,
ਚਾਰਾ ਜੋਰ ਸਰਕਾਰ ਸੰਗ ਕੋਊ ਨਾਬਾਨੇ।੨੪।
ਹਿੰਮਤ ਕਮਰ ਬਾਂਧ ਨਾਮਧਾਰੀ ਸਿੰਘੋ ਤੱਬ,
ਬੁਚੜ ਬਿਦਾਰੇ ਹਤਿਆਰੇ ਬਹੁ ਠੌਰ ਮੈਂ।
ਸੁਧਾ ਸਰ ਆਇ ਠੌਰ ਔਰ ਹਿੰਦੂ ਨਾਮੀ ਗਾਮੀ,
ਅੰਗ੍ਰੇਜੋ ਗਹਕੈ ਦੁਖਆਰੇ ਕੀਨੈ ਸੌਰਮੈਂ।
ਦੈਨ ਲਾਗੇ ਫਾਂਸੀ ਜਬ, ਆਏ ਖੁਦ ਕੂਕੇ ਤਬ,
ਕਾਤਲ ਸਬੂਤ ਆਪ ਥੀਏ ਸਭ ਤੌਰ ਪੈ।
ਖੁਸ਼ ਹੋਏ ਦਏ ਸੀਸ ਗਏ ਈਸ ਲੋਕ ਮਾਹਿ,
ਕੋਟਲੇ ਮਲੇਰ ਫੇਰ ਥਯੋ, ਸਾਕਾ ਔਰ ਪੈ।੨੫।
ਕੂਕੇ ਸਿੰਘ ਸਾਫ ਕੌਨੈਂ ਫਾਟ ਕੈ ਮਰਨ ਨਿਜ।
ਮਾਰਕੈ ਕਸਾਈਆਂ ਕੋਂ ਗਾਈਆਂ ਬਚਾਈਆਂ।

ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭ,
ਸਿੰਘਨ ਸੈਂ ਲ੍ਰੀ ਇਨੈ ਮਾਰਕੇ ਹਟਾਈਆਂ।
ਫੌਜ ਪਟਆਲੇ ਨੈਂ ਬਿਸਾਲੇ ਜਾਇ ਦਗੇ ਸੰਗ,
ਕਸਮੇ ਉਠਾਏ ਲਿਯਾਏ ਦੀਏ ਪਕਰਾਈਆਂ।
ਉੜੇ ਸੋਊ ਤੋਪੋ ਆਗੇ ਅਨੁਰਾਗੇ ਸਬਦੋ ਮੈਂ,
ਖੁਸ਼ੀ ਹੋਏ ਵੱਡਭਾਗੇ ਧਰਮ ਹਿਤਾਈਆਂ।੨੬।
ਸਰਦਾਰ ਰਾਜੇ ਤੇ ਮੁਸਾਹਬ ਵਡੇ,
ਅਚਰਜ ਥੀਏ ਹੋਰ ਕਾਰ ਤਿਨ ਕੇਰ ਪੈ।
ਦੋਸ਼ ਹੀਨ ਉਸ ਸਮੇਂ ਰਾਮ ਸਿੰਘ ਕੋ ਰੰਗੂਨ,
ਭੇਜ ਦੀਓ, ਅੰਗ੍ਰੇਜੈ ਖ਼ੂਬ ਸੋਚ ਫੇਰ ਪੈ।
ਔਰ ਹੂਤੇ ਸੂਬੇ ਜੇਈ ਕਹੂੰ ਕਹੂੰ ਭੇਜ ਤੇਈ,
ਜੋਰ ਤੋਰ ਦੀਓ ਏਸ ਪੰਥ ਕੇ ਬਧੇਰ ਪੈ।
ਰਾਮ ਸਿੰਘ ਜੂਕੀ ਠੌਰ ਬੁਧ ਸਿੰਘ ਭਾਈ ਤਾਹਿ,
ਅਬ ਹੈ ਮਹੰਤ ਕੰਤ ਕੂਕਓਂ ਕਾ ਹੇਰ ਪੈ।੨੭।
ਠੱਟਤ ਭਵਾਨੀ ਕੀ ਓਪਾਸਨਾ ਪਠਤ ਬਾਨੀ,
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈ।
ਸ਼ਕਲ ਬਸਨ ਮਾਲਾ ਸੂਧੀ ਦਸਤਾਰ ਡਾਢੀ,
ਕਰ ਹੈ ਹਮਨ ਪਾਠ ਗ੍ਰੰਥ ਗੁਰੂ ਜੂਕੇ ਹੈਂ।
ਦਸਮੇ ਗੁਰੂਕੇ ਸਿੰਘ ਸਾਦਕ ਸਹੀ ਹੈਂ ਸਭ,
ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈ।
ਹੇਰੇ ਜੈਸੇ ਲਖਨ ਹੈ ਟੇਰੇ ਤੈਸੇ ਗਿਆਨ ਸਿੰਘ,
ਐਸੇ ਪ੍ਰਸਿਧ ਹੀ ਅਬਿੱਧ ਸਿਖ ਕੂਕੇ ਹੈਂ।੨੮।

ਉਤੇ ਲਿਖੇ ਕਬਿਤ ਅਗਰ ਧਿਆਨ ਨਾਲ ਪੜ੍ਹਕੇ ਵਿਚਾਰੇ ਜਾਣ ਤਾਂ ਇਹਨਾਂ ਦਾ ਭਾਵਾਰਥ ਸਮਝ ਵਿਚ ਔਣਾ ਕੋਈ ਮੁਸਕਲ ਨਹੀਂ। ਇਸ ਕਰਕੇ ਨਾਲ ਟੀਕਾ ਨਹੀਂ ਵਿਤਾ ਗਿਆ।

ਹੁਣ ਜੋ ਜੋ ਕਬਿੱਤ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰ ਗੱਦੀ ਦੇਣੀ ਸਿਧ ਕਰਦੇ ਹਨ ਉਹਨਾਂ ਨੂੰ ਉਦਾਹਰਣ ਰੂਪ ਵਿਚ ਦਰਸੌਂਦੇ ਹਾਂ ਅਤੇ ਸੰਖੇਪ ਹਵਾਲਾ ਜਿਵੇਂ ਦਸਮੇਸ਼ ਪਾਤਸ਼ਾਹ ਨੇ ਸ੍ਰੀ ਹਜ਼ੂਰ ਸਾਹਿਬ ਤੋਂ ੧੭੬੫ ਨੂੰ ਗੁਪਤ ਹੋ ਕੇ, ਅਤੇ ਨਾਭੇ ਦੀ ਝਿੜੀ ਵਿਚ, ਅਜਾਪਾਲ ਸਿੰਘ ਜੀ ਦੇ ਭੇਸ ਵਿਚ ਰੈਹਕੇ ਸਮਾ ਵਤੀਤ ਕੀਤਾ, ਤੇ ਪੁਰਾਤਨ ਰੀਤੀ ਅਨੁਸਾਰ ਨਾਰੀਅਲ ਤੇ ਪੰਜ ਪੈਸੇ ਰਖ ਮਥਾ ਟੇਕ ਪ੍ਰਕਰਮਾਂ ਕਰਕੇ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਗਦੀ ਦੀ ਸੌਂਪਣਾ ਕੀਤੀ ਇਹ ਪਾਠਕਾਂ ਦੇ ਗਿਆਤ ਲਈ ਲਿਖਦੇ ਹਾਂ।

ਪੁਰਾਤਨ ਗੁਰ ਸਿਖਾਂ ਦੇ ਮੁਖਿ ਇਤਹਾਸ ਜਿਹਨਾਂ ਲਿਖਤਾਂ ਦੇ ਆਧਾਰ ਤੇ ਨਾਮਧਾਰੀ ਪ੍ਰਯੋਜਨ ਸਿਧ ਹੁੰਦੇ ਹਨ। 'ਸੌ ਸਾਖੀ' ਤੇ 'ਗੁਰਇੰਦ ਨਾਮਾ' ਆਦਿ।

(੧) ਹੋਰ, ਗੁਰ ਸੋਭਾ ਗ੍ਰੰਥ, ਰਚਿਤ ਕਵਿ ਸੈਨਾ ਪਤੀ ਦਸਮੇਸ਼ ਜੀ ਦੇ ੫੨ ਕਵੀਆਂ ਚੱਸਨ ਗ੍ਰੰਥ ਦਾ ਅਰੰਭ ੧੭੫੮ ਬਿ: ਤੇ ਸਮਾਪਤੀ ੧੭੬੬ ਬਿ: ਵਿਚ।

(੨)'ਗੁਰਬਲਾਸ ਪਾ: ੧੦ ਮੀਂ ਰਚਿਤ ਭਾ:ਸੁਖਾ ਸਿੰਘ ਜੀ ਸਮਾਪਤੀ ੧੮੫੪ ਬਿ:।

(੩) 'ਸੂਰਜ ਪ੍ਰਕਾਸ਼' ਰਚਿਤ ਭਾ: ਸੰਤੋਖ ਸਿੰਘ ਜੀ ੧੯੦੦।

(੪) 'ਪੰਥ ਪ੍ਰਕਾਸ਼' ਗਿ: ਗਿਆਨ ਸਿੰਘ ਜੀ ੧੯੩੬।

ਉਪ੍ਰੋਕਤ ਪੁਰਾਤਨ ਗ੍ਰੰਥਾਂ ਦੀ ਲਿਖਤਾਂ ਦੁਆਰਾ ਇਹੁ ਨਿਰਸੰਸੇ ਸਿਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਜ਼ੂਰ ਸਾਹਿਬ [ਨਾਂਦੇੜ ਦੱਖਣ] ਵਿਚ ੧੬੬੫ ਨੂੰ ਜੋਤੀ ਜੋਤ ਨਹੀਂ ਸੁਮਾਏ, ਕੇਵਲ ਹਕੂਮਤ (ਓਦੋਂ ਅਰੰਗਜ਼ੇਬ ਦੇ ਪੁਤਰ ਬਹਾਦਰ ਸ਼ਾਹ ਦਾ ਰਾਜ ਸੀ) ਦੀ ਅਖੀਂ ਘੱਟਾ ਪੌਣ ਹਿਤ ਰਾਜ ਨੀਤਕ ਚਾਲ ਸੀ, ਜਿਸ ਦਾ ਥੋੜਾ ਜਿਹਾ ਬਰਤਾਂਤ ਇਸ ਪ੍ਰਕਾਰ ਹੈ। ਇਸ ਵਿਚੋਂ ਦਸਮੇਸ਼ ਜੀ ਦਾ ਨੀਤਗ ਚਮਤਕਾਰ ਪ੍ਰਗਿੱਟ ਹੈ।

ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਪ੍ਰਣ ਕੀਤਾ ਸੀ ਕਿ ਰਾਜ ਗੱਦੀ ਤੇ ਬੈਠਕੇ ਉਹ ਗੁਰੂ ਜੀ ਨੂੰ ਸਾਹਿਬਜ਼ਾਦਿਆਂ ਦੇ ਕਾਤਲਾਂ ਨੂੰ ਹਵਾਲੇ ਕਰ ਦੇਵੇਗਾ

ਪ੍ਰੰਤੂ ਇਸ ਅਨੁਸਾਰ ਹੀ ਗੁਰੂ ਜੀ ਨੇ ਮਦਤ ਕਰਕੇ ਬਹਾਦਰ ਸ਼ਾਹ ਨੂੰ ਰਾਜ ਗੱਦੀ ਲੈ ਦਿਤੀ ਸੀ। ਰਾਜ ਪ੍ਰਾਪਤੀ ਤੋਂ ਬਾਦ, ਆਪਣੇ ਬਚਨਾ ਤੋਂ ਫਿਰ ਗਿਆ, ਟਾਲਮ ਟੋਲੇ ਕੀਤੇ। ਅਤੇ ਗੁਰੂ ਜੀ ਨਰਾਜ਼ ਹੋ ਗਏ, ਤੇ ਬਹਾਦਰ ਸ਼ਾਹ ਦਾ ਸਾਥ ਛਡਕੇ, ਨਦੇੜ ਜਾਕੇ ਬੰਦੇ ਨੂੰ ਸਾਹਿਬ ਜ਼ਾਦਿਆਂ ਦਾ ਵੈਰ ਲੈਣ ਲਈ, ਆਪਣੀ ਸ਼ਕਤੀ-ਸਿਖ ਨਾਲ ਦੇਕੇ ਪੰਜਾਬ ਭੇਜ ਦਿਤਾ। ਬੰਦੇ ਨੇ ਜ਼ਾਲਮਾਂ ਦੇ ਗਿਣ ਗਿਣ ਬਦਲੇ ਲਏ ਤੇ ਦੁਸ਼ਮਣਾਂ ਦੇ ਉਹ ਦੰਦ ਖਟੇ ਕੀਤੇ ਜੋ ਰਹੇ ਰਬ ਦਾ ਨਾਂ। ਤੁਰਕ ਰਾਜ ਵਿਚ ਤੜਫੜਾਟ ਮਚ ਗਿਆ। ਬਹਾਦਰ ਸ਼ਾਹ ਨੂੰ ਹੋਸ਼ ਆ ਗਈ। ਤੇ ਇਸ ਨੇ ਗੁਰੂ ਜੀ ਪਾਸ ਅਰਜ਼ ਕਰ ਭੇਜੀ ਕਿ ਮਹਾਰਾਜ ਬੰਦੇ ਨੂੰ ਲੁਟ ਮਾਰ ਕਰਨੋ ਰੋਕਿਆ ਜਾਵੇ ਕਿਉਂਕਿ ਜੋ ਕੁਛ ਮੈਂ ਆਪਣਾ ਵਾਹਿਦਾ ਪੂਰਾ ਨਹੀਂ ਕਰ ਸਕਿਆ ਸੀ, ਉਹ ਹੁਣ ਬੰਦੇ ਨੇ ਕਰ ਲਿਆ ਹੈ। ਅਤੇ ਨਾਲ ਬੰਦੇ ਨੂੰ ਕੁਝ ਜਗੀਰ ਦੇਣ ਵਾਸਤੇ ਬੀ ਕਿਹਾ। ਪ੍ਰੰਤੂ ਗੁਰੂ ਜੀਨੇ ਇਸਦਾ ਉਤ੍ਰ ਕੋਈ ਨਾ ਦਿਤਾ, ਅੰਤ ਬਹਾਦਰਸ਼ਾਹ ਆਪ ਨੰਦੇੜ ਗਿਆ ਤੇ ਫਿਰ ਉਹ ਹੀ ਬੇਨਤੀ ਗੁਰੂ ਜੀ ਦੇ ਚਰਨਾ ਵਿਚ ਕੀਤੀ ਕਿ ਰਾਜ ਵਿਚ ਬਹੁਤ ਖਲ ਬਲੀ ਮਚ ਗਈ ਹੈ। ਗੁਰੂ ਜੀ ਨੇ ਉਤ੍ਰ ਦਿਤਾ ਕਿ ਜੋ ਕੁਛ ਬੰਦਾ ਕਰ ਰਿਹਾ ਹੈ ਸਭ ਅਕਾਲ ਪੁਰਖ ਦੇ ਹੁਕਮ ਨਾਲ ਹੀ ਕਰ ਰਿਹਾ ਹੈ, ਤੇ ਜਦ ਉਸਦਾ ਕੰਮ ਪੂਰਾ ਹੋ ਜਾਵੇਗਾ ਤਾਂ ਆਪ ਹੀ ਹਟ ਜਾਵੇਗਾ ਏਹੁ ਕਥਾ ਗਿ: ਗਿਆਨ ਸਿੰਘ ਜੀ ਨੇ ਤਵਾਰੀਖ ਗੁਰੂ ਖਾਲਸਾ ਦੇ ਭਾ: ੩ ਪੰਨਾ ੨੧੪੯ ਤੇ ਵਿਸਤਾਰ ਪੂਰਬਕ ਲਿਖੀ ਹੈ। ਗਲ ਕੀ ਗੁਰੂ ਜੀ ਦੀ ਨਾਹ ਨੇ ਬਹਾਦਰ ਸ਼ਾਹ ਨੂੰ ਦੁਖੀ ਕਰ ਦਿਤਾ। ਬਹਾਦਰ ਸ਼ਾਹ ਨੇ ਸੋਚਿਆ ਕਿ ਜਦ ਤਾਈਂ ਗ਼ੁਰੂ ਜੀ ਜੀਵਤ ਹਨ ਤਦ ਤਕ ਮੇਰੇ ਰਾਜ ਵਿਚ ਅਮਨ ਨਹੀਂ ਹੋ ਸਕਦਾ। ਬਸ ਓਦੋਂ ਤੋਂ ਹੀ ਇਸਦਾ ਇਰਾਦਾ ਗੁਰੂ ਜੀ ਨੂੰ ਕਿਸੇ ਵੀ ਢੰਗ ਨਾਲ ਕਤਲ ਕਰੌਣ ਦਾ ਹੋ ਗਿਆ। ਇਸ ਮਨਸੂਬੇ ਅਨੁਸਾਰ ਦੋ ਪਠਾਣ ਲੜਕੇ ਲਾਲਚ ਦੇ ਕੇ ਰਖੇ ਗਏ। ਇਕ ਦਾ ਨਾਮ ਗੁਲ ਖਾਂ ਤੇ ਦੂਜੇ ਦਾ ਅਤਾਓਲ ਖਾਂ ਸੀ। ਏਹੁ ਸੂਬੇ ਸ੍ਰਹੰਦ (ਵਜੀਰ ਖਾਂ) ਦੀ ਮਦਦ ਨਾਲ ਹਜ਼ੂਰ ਸਾਹਬ ਗਏ ਤੇ ਮੌਕਾ ਪਾਕੇ ਗੁਰੂ ਜੀ ਤੇ ਛੁਰੇ ਦਾ ਵਾਰ ਕੀਤਾ, ਅਤੇ ਆਪ ਬੀ ਸਿਖਾਂ ਦੁਆਰਾ ਕਤਲ ਹੋਏ। ਜੇ ਸਿੰਘ ਉਸ ਵੇਲੇ ਜਿਗਰੇ ਤੋਂ ਕੰਮ ਲੈਂਦੇ ਇਨ੍ਹਾਂ ਦੋਹਾਂ ਪਠਾਣਾ ਨੂੰ ਜੀਂਦੇ ਫੜ ਲੈਂਦੇ ਤਾਂ ਸੰਭਵ ਸੀ ਕਿ ਸਭ

ਹਾਲਾਤ ਮਲੂਮ ਉਦੋ ਹੀ ਹੋ ਜਾਂਦੇ ।

## ਉਪ੍ਰੋਕਤ ਕਥਾ

'ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ' ਰਚਿਤ ਕਰਤਾਰ ਸਿੰਘ ਜੀ ਐਮ. ਏ. ਦੇ ਪੰਨਾ ੪੨੦ ਦੇ ਫੁਟ ਨੋਟ ਚਿ ਇਉਂ ਲਿਖਿਆ ਹੈ ਕਿ ਲਾਲਾ ਦੌਲਤ ਰਾਏ ਜੀ ਉਹਨਾਂ ਸਭ ਰਵਾਇਤਾਂ ਦੀ ਪੜਤਾਲ ਕਰਨ ਪਿਛੋਂ, ਜਿਹੜੀਆਂ ਕਿ ਗੁਰੂ ਸਾਹਿਬ ਪਰ ਕਾਤਲਾਨਾ ਹਮਲਾ ਹੋਣ ਦੇ ਕਾਰਨਾਂ ਬਾਬਤ ਪ੍ਰਚਲਤ ਹਨ । ਇਸ ਸਿਟੇ ਤੇ ਪੁਜਦੇ ਹਨ ਕਿ ਪਠਾਣਾ ਨੂੰ ਬਹਾਦਰ ਸ਼ਾਹ ਨੇ ਘਲਿਆ । ਬਹਾਦਰ ਸ਼ਾਹ ਜਾਣਦਾ ਸੀ ਕਿ ਉਸਦੇ ਵਜ਼ੀਰ ਖਾਂ ਆਦਿਕ ਅਪ੍ਰਾਧੀਆਂ ਨੂੰ ਸਜਾ ਦੇਣ ਬਾਬਤ ਢਿਲ ਮਠ ਕਰਨ ਕਰਕੇ ਗੁਰੂ ਸਾਹਬ ਨਰਾਜ਼ ਹੋ ਕੇ ਉਸ ਨਾਲੋਂ ਵਿਛੜੇ ਸਨ । ਗੁਰੂ ਸਾਹਬ ਦੀ ਫੌਜੀ ਲਿਆਕਤ-ਫੌਜਾਂ ਕੱਠੀਆਂ ਕਰ ਲੈਣ ਅਤੇ ਗਜ਼ਬ ਦੇ ਜੰਗ ਕਰਨ ਦੀ ਸ਼ਕਤੀ ਨੂੰ ਓਹ ਚੰਗੀ ਤਰ੍ਹਾਂ ਸਮਝਦਾ ਸੀ। ਇਸ ਕਰਕੇ ਉਹਨਾਂ ਦੇ ਜੀਉਂਦੇ ਜੀ ਉਸਨੂੰ ਚੈਨ ਨਹੀਂ ਸੀ ਆ ਸਕਦਾ। ਇਹਨਾਂ ਇਤਿਹਾਸਕ ਗਵਾਹੀਆਂ ਤੋਂ ਸਿਧ ਹੋਇਆ ਕਿ ਗੁਰੂ ਜੀ ਨੂੰ ਕਤਲ ਕਰਨ ਦੀ ਗੋਂਦ ਹਕੂਮਤ ਵਲੋਂ ਹੀ ਗੁੰਦੀ ਗਈ ਸੀ। ਇਸ ਲਈ ਕਲਗੀਧਰ ਨੇ ਹਜ਼ੂਰ ਸਾਹਬ ਵਿਖੇ ਜੋਤੀ ਜੋਤ ਸਮੌਣ ਦਾ ਮਹਾਨ ਰਾਜਨੀਤਕ ਕੌਤਕ ਰਚਿਆ, ਤਾਂ ਕੇ ਹਕੂਮਤ ਨੂੰ ਨਿਸਚਾ ਹੋ ਜਾਏ ਕਿ ਗੁਰੂ ਜੀ ਪ੍ਰਲੋਕ ਗਮਨ ਕਰ ਗਏ ਹਨ। ਅਤੇ ਏਹੁ ਸਮਝਕੇ ਕਿ ਜਿਸ ਪੰਥ ਦਾ ਸੰਚਾਲਕ ਹੀ ਨਹੀਂ ਉਹ ਕਦ ਤਕ ਪੈਰਾਂ ਤੇ ਰੈਹ ਸਕਦਾ ਹੈ। ਜਿਵੇਂ ਜਰਨੈਲ ਤੋਂ ਬਿਨਾਂ ਫੌਜ।

## ਗੁਰੂ ਜੀ (ਦਸ਼ਮੇਸ) ਦੇ ਗੁਪਤ ਹੋਣ ਦੀ ਝਲਕ

ਕਿਸੇ ਚੀਜ਼ ਨੂੰ ਸੁਣਕੇ ਹੀ ਉਸ ਤੇ ਨਿਸਚਾ ਕਰ ਲੈਣਾ, ਆਗਿਆਨਤਾ ਹੈ। ਅਗਰ ਗਹੁ ਨਾਲ ਵਿਚਾਰ ਦੇ ਪਰਦੇ ਵਿਚ ਬੈਠਕੇ ਦੇਖੀਏ ਤਾਂ ਮਲੂਮ ਹੋਵੇਗਾ ਕਿ ਕਲਗੀਧਰ ਦਾ ਸਾਰੇ ਸ਼ਸਤ੍ਰ ਧਾਰਨ ਕਰਕੇ ਸੱਨਧ ਬੱਧ ਹੋ ਚਿਖਾ

ਤੇ ਬੈਠਣਾ। ਚਿਖਾ ਦੁਆਲੇ ਕਨਾਤ ਦਾ ਬਝਣਾ। ਘੋੜਿਆਂ ਤੇ ਕਾਠੀਆਂ ਪਵੌਣੀਆਂ। ਕਮੈਤ ਘੋੜੇ ਸਣੇ ਚੜੇ ਜਾਂਦਿਆਂ, ਜੰਗਲ ਚਿ ਲਕੜ ਹਾਰੇ ਨੂੰ ਅਤੇ ਰਾਹ ਵਿਚ ਸਾਧੂਆਂ ਨੂੰ ਮਿਲਣਾ। ਇਸ ਤੋਂ ਬਾਦ ਪੂਨੇ-ਸਤਾਰੇ ਦੇ ਕਿਲੇ ਵਿਚੋਂ ਰੁਸਤਮ ਰਾਇ ਤੇ ਬਾਲਾ ਰਾਏ ਮਰੱਹਟੇ ਸਰਦਾਰਾਂ ਨੂੰ ਕਿਲੇ ਤੋਂ ਬਾਹਰ ਕਢਣਾ ਅਤੇ ਏਸੇ ਹੀ ਕਮੈਤ ਘੋੜੇ ਤੇ ਬਿਠਾਕੇ ਬਿੰਧੀਆਚਲ ਪਰਬਤ ਤੇ ਛਡਣਾਂ (ਇਹਨਾਂ ਸਰਦਾਰਾਂ ਨੂੰ ਹਕੂਮਤ ਨੇ ਕੈਦ ਕੀਤਾ ਹੋਇਆ ਸੀ) ਅਤੇ ਕਾਫੀ ਅਰਸੇ ਬਾਦ ਭਾਦਰ ਰਾਜ ਪੂਤ ਦਾ ਮਦਦ ਕਰਨੀ, ਪ੍ਰਸਿਧ ਇਤਹਾਸਕ ਵਾਕਿਆ ਹੈ। ਹੁਣ ਜੇ ਇਸ ਉਪਰੋਕਤ ਵਾਰਤਾ ਨੂੰ ਸੁਪਨਾ ਮਨੀਏ ਤਾਂ ਸਭ ਸਿਲਸਲਾ ਸੁਪਨਾ ਹੀ ਸਮਝਿਆ ਜਾਵੇਗਾ, ਤੇ ਜੇ ਸਚੀ ਗਲ ਹੈ ਤਾਂ ਉਪ੍ਰੋਕਤ ਕੰਮ ਬਿਨਾ ਜੀਵਤ ਸਰੀਰ ਤੋਂ ਕੋਈ ਕਰ ਨਹੀਂ ਸਕਦਾ। ਭਾਈ! 'ਮੂਰਖ ਲੋਗ ਅੰਜਾਣ ਇਹੈ ਕੁਛ ਨਾਥ ਚਰਿੱਤ੍ਰ ਭੇਦ ਨਾ ਜਾਨੈ।' ਨੌਆਂ ਪਾਤਸ਼ਾਹੀਆਂ ਨੇ ਵੀ ਜੀਵਤ ਰੂਪ ਵਿਚ ਹੀ ਅਪਣੇ ਸਿਖਾਂ ਦੀ ਸਹੈਤਾ ਕੀਤੀ ਹੈ। ਜਿਵੇਂ ਗੁਰੂ ਤੇਗ ਬਹਾਦਰ ਜੀ ਨੇ ਮਖਣ ਸ਼ਾਹ ਲੁਬਾਣੇ ਦਾ ਜਹਾਜ ਡੁਬਣੋਂ ਬਚਾ-ਇਆ। ਮੋਢੇ ਤੇ ਕਿੱਲ ਖੁਭੇ ਹੋਏ ਦਿਖਾਏ। ਅਤੇ ਪੰਜਾਂ ਤੋਂ ਪੰਜ ਸੌ ਮੋਹਰ ਕਿਹਾ। ਦਸਮੇਸ਼ ਜੀ ਨੇ ਵੀ ਭਾ: ਜੋਗਾ ਸਿੰਘ ਜੀ ਨੂੰ ਹੁਸ਼ਿਆਰ ਪੁਰ ਤੋਂ ਵੇਸਵਾ ਦੇ ਘਰੋਂ ਜਾਣ ਤੋਂ (ਪੈਹਰਾ ਦੇਕੇ) ਬਚਾਇਆ ਸੀ। ਐਹੋ ਜਿਹੇ ਅਨੇਕਾਂ ਪ੍ਰਮਾਣ ਹਨ। ਪੂਰੀ ਵਾਕਫੀ ਲਈ ਪੜ੍ਹੋ ਸੰਤ ਨਿਧਾਨ ਸਿੰਘ ਜੀ ਆਲਮ ਦਾ ਲਿਖਿਆਂ ਹੋਇਆ 'ਗੁਰੂ ਪਦ ਪ੍ਰਕਾਸ਼' ਭਾ: ੧,੨, ਤੇ ੩,।

ਹਜ਼ੂਰ ਸਾਹਿਬ ਤੋਂ ਗੁਪਤ ਹੋ ਕੇ ਗੁਰੂ ਜੀ ਕਿਥੇ ਰਹੇ? ਇਸਦਾ ਕੁਝ ਕੁ ਹਾਲ ਮਈ ੧੯੧੬ ਈਸਵੀ ਦੇ ਮਾਸਕ ਪੱਤ੍ਰ [ਪੰਜਾਬੀ ਭੈਣ] ਦੇ ਇਕ ਲੇਖ ਵਿਚ ਪ੍ਰਕਾਸ਼ਤ ਹੋਇਆ ਸੀ। ਜਿਸ ਵਿਚ ਲਿਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਬ: ਅਜਾਪਾਲ ਸਿੰਘ ਜੀ ਦੇ ਰੂਪ ਵਿਚ ਨਾਭੇ ਦੀ ਝਿੜੀ ਵਿਚ ਰਹੇ ਹਨ। ਇਸਦੇ ਐਡੀਟਰ ਨੇ ਆਪਣੀ ਰਾਇ ਕਾਇਮ ਹੋਇਆਂ ਲਿਖਿਆ ਸੀ ਕਿ ਇਸ ਗਲ ਦੇ ਸਚੇ ਹੋਣ ਦਾ ਸਬੂਤ ਇਹਨਾਂ ਹੀ ਕਾਫੀ ਹੋਵੇਗਾ ਕਿ ਏਹ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਵਿਦਿਆ ਮੁਕਟ ਮਣੀ ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰ ਇਤਿਹਾਸ ਦੇ ਪੂਰਣ ਗਿਆਤਾ ਵੀਰ ਜੀ ਨੂੰ

(ਭਾ: ਕਾਹਨ ਸਿੰਘ ਜੀ ਨਾਭਾ) ਦਿਖਾਏ ਗਏ ਹਨ, ਜੋ ਵੀਰ ਭੈਣਾਂ ਇਸ ਨੂੰ ਅਖਰਾਂ ਤੋਂ ਪਰੇ ਨੀਝ ਲਾਕੇ ਡੂੰਘੀ ਦ੍ਰਿਸ਼ਟੀ ਨਾਲ ਵਿਚਾਰਨ ਗੇ। ਉਹਨਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਖੇ ਭਾਣਾ ਵਰਤਾ ਦੇਣ ਨਾਲ ਲਗਦੇ ਹੀ ਪਿਛਲੇ ਸਮੇਂ ਦੀ ਅਲੌਕਕ ਝਾਕੀ ਦਿਸੇਗੀ। ਤੇ ਇਸ ਪ੍ਰਸੰਗ ਦੇ ਨਾਇਕੇ (ਬਾ: ਅਜਾਪਾਲ ਸਿੰਘ ਜੀ) ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸੇਗਾ। ਸੰਪਾਦਕ ਪੰਜਾਬੀ ਭੈਣ–ਦੇ ਉਪ੍ਰੋਕਤ ਸ਼ਬਦਾਂ ਤੋਂ ਏਹੁ ਸੁਪੱਸ਼ਟ ਹੁੰਦਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਸ੍ਰੀ ਕਲਗੀਧਰ ਜੀ ਹੀ ਮੌਜੂਦ ਸਨ। ਅਤੇ ਏਹ ਲੇਖ ਦੂਜੀ ਵਾਰੀ ਪੰਜਾਬੀ ਦੇ ਪ੍ਰਸਿਧ ਮਾਸਕ ਪੱਤ੍ਰ 'ਫੁਲਵਾੜੀ' ਵਿਚ ਫੱਗਣ ਚੇਤ੍ਰ ਤੇ ਚੇਤ੍ਰ ਵਿਸਾਖ ਸੰਮ: ੧੯੮੩ ਦੇ ਪ੍ਰਚਿਆ ਵਿਚ, ਸ੍ਰ: ਬ: ਭਾ: ਕਾਹਨ ਸਿੰਘ ਜੀ ਨਾਭਾ ਦੇ ਨਾਮ ਹੇਠ ਪ੍ਰਕਾਸ਼ਤ ਹੋਇਆ ਸੀ। ਜਿਸ ਵਿਚ ਸ. ਬਹਾਦਰ ਜੀ ਲਿਖਦੇ ਹਨ ਕਿ ਬਾ: ਅਜਾਪਾਲ ਸਿੰਘ ਜੀ ਦੇ ਨਿਕਟ ਵਰਤੀ ਸਿਖਾਂ ਦਾ ਨਿਸਚਾ ਸੀ ਕਿ ਬਾ: ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਕਿਉਂਕਿ ਕਲਗੀਧਰ ਪਿਤਾ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ ਸਨ।

ਭਾ: ਕਾਹਨ ਸਿੰਘ ਜੀ ਨੇ ਜੋ ਕੁਛ ਬਾ: ਅਜਾਪਾਲ ਸਿੰਘ ਜੀ ਬਾਬਤ ਲਿਖਿਆ ਹੈ ਉਹ ਉਹਨਾਂ ਦੀ ਅਧੀ ਕੁ ਅਵਸਥਾਂ ਦਾ ਪਤਾ ਦਿਤਾ ਹੈ। ਕਿਥੇ ਜਨਮ ਤੇ ਰਹਿਣ ਵਾਲੇ ਕਿਥੋਂ ਦੇ ਸਨ ਨਹੀਂ ਪਤਾ ਲਗ ਸਕਿਆ। ਗਿ: ਗਿਆਨ ਸਿੰਘ ਜੀ ਨੇ ਆਪਣੀ ਪੂਰੀ ਖੋਜ ਨਾਲ ਹੀ ਲਿਖਿਆ ਹੈ ਕਿ ਸਤਿਗੁਰੂ ਬਾਲਕ ਸਿੰਘ ਜੀ ਨੂੰ, ਦਸਮੇਸ਼ ਪਿਤਾ ਕਲਗੀਧਰ ਜੀ ਨੇ ਮਿਲਕੇ ਗੁਰਤਾ ਅਰਪਣ ਕੀਤੀ।

ਯਥਾ–ਬਾਲਕ ਮ੍ਰਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੇ ਤਰੇ।
ਔਰ ਇਲਹਾਮ ਕਈ ਵਾਰ ਕਰਤਾਰ ਦੈਯੋ,
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੇ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ,

ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਹਿ ਹਿਤ ਤਾਹਿ ਨਾਹਿ ਔਰ ਕਾਹਿ ਮਾਹਿ ਨਿਜ,
ਸ਼ਕਤ ਰਖਾਈ ਗੁਰਵਾਕ ਦਰਿੰਢ ਥੇ ਧਰੇ।

ਇਹਨਾ ਪ੍ਰਮਾਣਾ ਤੋਂ ਸਾਫ ਪ੍ਰਗਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਗੁਰੂ ਬਾਲਕ ਸਿੰਘ ਜੀ ਤੱਕ ਦੇਹ ਕਰਕੇ ਮੌਜੂਦ ਰਹੇ ਹਨ, ਅਤੇ ਨਾਭੇ ਦੀ ਸ਼ਿੜਾਂ ਵਿਚ ੧੮੬੯ ਬਿਕਰਮੀ ਨੂੰ ਜੋਤੀ ਜੋਤ ਸਮਾਏ ਸਿਧ ਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ੧੭੨੩ ਬਿਕਰਮੀ ਚਿ, ਅਵਤਰੇ, ਅਤੇ ੧੮੬੯ ਵਿਚ ਸਚ ਖੰਡ ਪਿਆਨਾਂ ਕੀਤਾ। ਸਾਰੀ ਕੁਲ ਉਮਰ ੧੪੬, ਵਰੇਹ ਦੀ ਹੋਈ। ਅਜ ਕਲ ਕੈਈਆਂ ਅਖਬਾਰਾਂ ਵਿਚ ਮਨੁਖਾਂ ਦੀਆਂ ਉਮਰਾਂ ਦਾ ਜਿਕਰ ਹੁੰਦਾ ਹੈ, ੧੫੦, ਸਾਲ ਤੋਂ ਉਪਰ ਵੀ ਹਨ ਕੈਈ ਰਸ਼ੀਆ ਵਿਚ ੧੯੦ ਇਕ ਸੌ ਨਬੇ ੨ ਸਾਲਾਂ ਦੇ ਬੰਦੇ ਵੀ ਹਨ।

ਸੰਤ ਨਿਧਾਨ ਸਿੰਘ ਜੀ ਆਲਮ, ਨਾਮਧਾਰੀ ਪੰਥ ਦੇ ਪ੍ਰਸਿਧ ਵਿਦਵਾਨ 'ਗੁਰੂ ਪਦ ਪ੍ਰਕਾਸ਼', ਦੇ ਭਾ: ਤਿੰਨ ਵਿਚ ਲਿਖਦੇ ਹਨ ਕਿ ਫਰੰਟੀਅਰ ਦੇ ਹਜ਼ਾਰ ਹਾ ਸਿਖ ਏਸ ਗਲ ਦੇ ਕਾਇਲ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜਾ ਨੇ ਹਰੋ ਨਦੀ ਦੇ ਕਿਨਾਰੇ ਤੇ ਅਟੱਕ ਦੇ ਪਾਸ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਣ ਦੇ ਕੇ ਗੁਰਆਈ ਅਰਪਣ ਕੀਤੀ। ਕੈਂਬਲ ਪੁਰ ਦੇ ਪ੍ਰਮ ਪ੍ਰਸਿਧ ਰਾਈਸ ਸ੍ਰੀ ਮਾਨ ਸ੍ਰ. ਤਲਾ ਰਾਮ ਸਿੰਘ ਜੀ, (ਜੋ ਚੀਫ ਖਾਲਸਾ ਦੀਵਾਨ ਦੇ ਮੈਂਬਰ ਵੀ ਰਹਿ ਚੁਕੇ ਹਨ) ਕਈਆਂ ਸਿਖਾਂ ਦੇ ਸਾਹਮਣੇ ਮੈਨੂੰ ਆਪਣੀ ਜਬਾਨੀ ਦਸਿਆ ਸੀ ਕਿ ਆਪਨੇ ਸ੍ਰ. ਮੁਹੰਮਦ ਖਾਨ ਖਟੱੜ ਇਲਾਕੇ ਦਾਰ ਤੇ ਜ਼ੈਲਦਾਰ ਦੀ ਜ਼ਬਾਨੀ ਸੁਣਿਆ ਸੀ ਕਿ ਸਿਖ ਰਾਜ ਦੇ ਜ਼ੁਮਾਨੇ ਵਿਚ ਇਕ ਮਹਾਂ ਪੁਰਖ ਛੋਈ ਦੀ ਪਹਾੜੀ ਤੇ ਕੁਛ ਦਿਨਾਂ ਤਕ ਅਟਕੇ ਸਨ। ਉਹਨਾ ਦਾ ਤੇਜ ਬੇ-ਮਿਸਾਲ ਸੀ ਤੇ ਉਹਨਾਂ ਨਾਲ ਪੰਜ ਸਿਖ ਸਨ। ਅਤੇ ਆਪ ਨੂੰ ਕਈ ਵਾਰ ਪਹਾੜੀ ਤੇ ਹੇਠਾਂ ਉਤ੍ਰ ਦੇ ਦੇਖਿਆ ਗਿਆ। ਇਸ ਪਹਾੜੀ ਉਤੇ ਰਹਿਣ ਵਾਲੇ ਮਹਾਂ ਪੁਰਖ ਨੂੰ ਉਸ ਇਲਾਕੇ ਦੇ ਇਕ ਪ੍ਰਸਿਧ ਫਕੀਰ ਸ਼ਾਹ ਹੁਸੈਨ ਨੇ ਵੀ ਦੇਖਿਆ ਸੀ। ਕੱਕੂ ਮੁਹਾਣੇ ਨੇ ਵੀ ਉਹਨਾਂ ਦੇ ਦਰਸ਼ਣ ਕੀਤੇ ਸਨ। ਉਸ ਮਹਾਂ ਪੁਰਖ ਨੇ ਹੀ ਗੁਰੂ ਬਾਲਕ ਸਿੰਘ ਜੀ ਨੂੰ

ਮਿਲਕੇ ਗੁਰਤਾ ਅਰਪਣ ਕੀਤੀ ਸੀ '। ਉਪ੍ਰੋਕਤ ਵਾਕਿਆਤ ਦੀ ਪੁਸਟੀ ਕਰਨ ਵਾਲੇ, ਫਰੰਟੀਅਰ ਵਿਖੇ ਰਹਿਣ ਵਾਲੇ ਹਜ਼ਾਰਾਂ ਸਿਖ ਹਨ, ਜੋ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਗੁਰੂ ਮੰਨਦੇ ਹਨ।

## ਸੌ ਸਾਖੀ

ਦਾ ਟੀਕਾ ਸ. ਪ੍ਰਤਾਪ ਸਿੰਘ ਜੀ ਮਹਿਤਾ (ਰੋਹਤਕ) ਨੇ ਕੀਤਾ ਹੈ। ਸਾਖੀ ਪਚਾਨਵੇਂ ਪੰਨੇ ਤੇ ਅਤੇ ਸਾਖੀ ੧੫ਵੀਂ ਵਿਚ ਲਿਖਿਆ ਹੈ, ਕਿ ਸਾਡਾ ਫੇਰ ਕਦ ਆਗਮਨ ਹੋਵੇਗਾ (ਗੁਰੂ ਗੋਬਿੰਦ ਸਿੰਘ ਜੀ ਦਾ) 'ਹਮ ਬਪ ਆਵ ਚਾਲੀਸਾ ਧਾਰਾ' ਅਰਥਾਤ ੧੮੦੮ $X$ ੮ $X$ ੧੮੫੬ ਬਿਕਰਮੀ ਵਿਚ ਗਿ. ਗਿਆਨ ਸਿੰਘ ਜੀ 'ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਬਾਬੇ ਬਾਲਕ ਸਿੰਘ ਜੀ ਦਾ ਜਨਮ ੧੮੫੬ ਬਿਕ: ਸ੍ਰੀ ਹਜਰੋ ਸਾਹਿਬ (ਜ਼ਿਲਾ ਕੈਂਬਲਪੁਰ) ਵਿਚ ਹੋਇਆ। ਅਗੇ ਨੋਟ ਦੁਆਰਾ ਮਹਿਤਾ ਜੀ ਲਿਖਦੇ ਹਨ ਕਿ ਦਾਸ ਨੇ ਅਜ ਤਕ ੧੬,ਸੌ ਸਾਖੀਆਂ ਪੜ੍ਹੀਆਂ ਹਨ। ਜਿਹਨਾਂ ਵਿਚੋਂ ੧੧ ਲਿਖਤ ਦੀਆਂ ਤੇ ੫ ਛਾਪੇ ਦੀਆਂ ਸਨ। ਕਈ ਸਾਖੀਆਂ ਵਿਚ ਲਿਖਿਆ ਇਓਂ ਬੀ ਪੜ੍ਹਿਆ ਹੈ ਕਿ ਸੌ ਪੂਰਨ ਜਬ ਹੋਏ ਅਠਾਰਾਂ। ਹਮ ਬਪ ਆਨ ਚਾਲੀਸਾ ਧਾਰਾ ਅਰਥਾਤ ੧੮੦੦ $X$ ੪੦ = ੧੮੪੦ ਬਿ: ਭਾਵ ਅਸੀਂ ੧੮੪੦ ਦੇ ਉਪ੍ਰੰਤ ਆਵਾਂਗੇ।

ਹਿਜ਼ ਹੋਲੀ ਨੈਸ ਮਹਾਰਾਜ ਬਾ: ਪ੍ਰਤਾਪ ਸਿੰਘ ਜੀ (ਭੈਣੀ ਸਾਹਿਬ ਜ਼ਿਲਾ ਲੁਧਿਆਣਾ] ਦਾ ਕਥਨ ਹੈ ਕਿ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ੧੮੪੧ ਬਿ: ਵਿਚ ਹੋਇਆ ਹੈ, ਅਤੇ ਉਹਨਾਂ ਨੂੰ ਹਜਰੋ ਸਾਹਿਬ ਤੋਂ ਲਿਖਿਆ ਹੋਇਆ ਭੀ ਮਿਲ ਗਿਆ ਹੈ। ਪ੍ਰੇਮੀ ਜਨ ਵਿਚਾਰ ਲੈਣ ਕਿ ਕੇਹੜਾ ਸੰਮਤ ਠੀਕ ਹੈ ੧੮੫੬ ਯਾ ੧੮੬੧ ਬਿ: ਅਤੇ ਦਾਸ ਨੂੰ ਏਹੁ ਜਣਾਇਆ ਗਿਆ ਹੈ ਕਿ ਸਾਡਾ ਆਗਮਨ ਜ਼ਰੂਰ ਹੋਇਆ ਕਿ ਸੌ ਸਾਖੀ ਦੀ ੬੫ਵੀਂ ਸਾਖੀ ਪੜ੍ਹਕੇ ਦੇਖਲੈ, ਜਿਸਦਾ ਸਾਰਾ ਹਾਲ ਦਾਸ ਦੂਜੇ ਹਿਸੇ ਵਿਚ ਲਿਖੇਗਾ।

ਸੌ ਸਾਖੀ ਇਸ ਵੇਲੇ ਮੇਰੇ ਸਾਹਮਣੇ ਹੈ, ਅਤੇ ਦਾਸ ੬੫ਵੀਂ ਸਾਖੀ ਪੜ੍ਹ ਰਿਹਾ ਹੈ। ਓਥੇ ਇਸ ਪ੍ਰਕਾਰ ਕਥਨ ਹੈ, ਆਲਮ ਸਿੰਘ ਕਿਹਾ ਫਿਰ ਦਰਸ਼ਣ ਭੀ ਹੋਵੇਗਾ ਬਚਨ ਹੋਇਆ । ਹਮ ਬੀ ਅੰਮ੍ਰਿਤਸਰ ਰਾਮਸਰ ਕੀ

ਭਾਵਨੀ ਰਖਦੇ ਸਾਂ, ਤਾਂ, ਉਤ੍ਰੇਂਗੇ, ਗਿਆਰਵੀਂ ਵੇਰ ਆਪਣੀ ਖੇਤੀ ਖਾਲਸੇ ਨੂੰ ਸੁਮਾਹਲਣ, ਕੋਈ ਨਾ ਜਾਣ ਸਕੇਗਾ । (ਗੁਪਤ ਜਾਂਮਾ ਹੋਵੇਗਾ) ਅਤੇ ਬਾਹਰਵਾਂ ਜਾਮਾ ਇਸਨੂੰ ਪ੍ਰਗਟ ਕਰੇਗਾ।

ਦਾਸ ਖੋਜ ਦੇ ਬਾਦ, ਅਤੇ ਬਖਸ਼ਸ਼ ਹੋਣ ਦੇ ਉਪਰੰਤ ਇਹੁ ਸਭ ਕੁਛ ਪੰਥ ਦੀ ਭੇਟਾ ਕਰ ਰਿਹਾ ਹੈ। ਇਸਤੇ ਟੀਕਾ ਟਿਪਣੀ ਦੀ ਲੋੜ ਨਹੀਂ। ਅਤੇ ਜੋ ਕਰੇਗਾ, ਦਾਸ ਉਸਨੂੰ ਕੋਈ ਉਤ੍ਰ ਨਹੀਂ ਦੇਵੇਗਾ। ਤੁਸੀਂ ਆਪਣੇ ਯਕੀਨ ਭਰੋਸੇ ਨੂੰ ਜਿਥੇ ਹੈ ਰਖੋ, ਪਰ ਸੱਚ ਦੀ ਖੋਜ ਕਰੋ। ਅਤੇ ਮਹਾਰਾਜ ਜੀ ਦੇ ਚਰਨ ਕੰਵਲਾ ਵਿਚ ਸਦੀਵ ਹੀ ਬੇਨਤੀ ਕਰੋ ਕਿ ਅਸਲੀਅਤ ਨੂੰ ਸਾਡੇ ਤੇ ਖੋਲ ਦਿਓ, ਅਤੇ ਝਗੜੇ ਝਾਂਜਿਆ ਤੋਂ ਸਾਨੂੰ ਹਥ ਦੇ ਕੇ ਰਖੋ। ਜਦ ਦੋਨੋਂ ਹਿਸੇ ਟੀਕੇ ਵਾਲੇ ਆਪ ਪੜ੍ਹੋਗੇ ਤਾਂ ਬਹੁਤ ਕੁਛ ਆਪ ਜੀ ਨੂੰ ਚਾਨਣਾ ਹੋ ਜਾਵੇਗਾ। ਜੋ ਬਖਸ਼ਸ਼ ਦਾਸ ਤੇ ਹੋਈ ਹੈ ਸਤਿਗੁਰੂ ਸਭਤੇ ਕਰੇ।

ਪੰਨਾ ੧੦੩ ਦਾ ਨੋਟ–ਬਾਢੀ ਸੁਤਿ ਦੇ ਬਾਰੇ ਕੁਛ ਕਥਾ ਰਹਿ ਗਈ ਸੀ। ਸੰਗਤ ਦੇ ਪੁਛਣ ਤੇ ੳੁਸਦਾ ਕੁਛ ਫੇਰ ਵਰਨਣ ਹੈ, ਅਰਥਾਤ ਇਕ ਪੰਗਤੀ ਹੈ। ਜੋ ਕਿ ਸਾਰੀ ਅਗੇ ਲਿਖ ਰਿਹਾ ਹਾਂ। ਏਥੇ ਇਤਨਾ ਹੀ ਵਰਨਣ ਹੈ। 'ਸਭੈ ਸੀਰਨੀ ਖਾ ਵੈ ਬਾਦ' ਬਾਦ ਦਾ ਅਰਥ ਪਿਛੋਂ ਹੈ। ਸੰਗਤ ਨੇ ਹਥ ਜੋੜ ਕੇ ਪੁਛਿਆ ਕਿ ਜਦ ਬਾਢੀ ਸੁਤ ਬਦੇਸ਼ ਜਾਵੇਗਾ, ਜੈਸਾ ਕਿ ਆਪਨ ਇਸ਼ਾਰੈ ਮਾਤ੍ਰ ਕਿਹਾ ਹੈ। ਤਾਂ ਉਸਦੇ ਪਿਛੋਂ ਕੈਸਾ ਵਰਤਾਰਾ ਵਰਤੇਗਾ? ਪੰਥ ਦਾ ਕੰਮ ਕੌਣ ਸੰਭਾਲੇਗਾ? ਅਤੇ ਲੰਗਰ ਦੀ ਸੇਵਾ ਕੈਸੇ ਹੋਵੇਗੀ? ਇਸ ਪ੍ਰਸ਼ਨ ਦਾ ਉਤ੍ਰ ਇਓਂ ਹੈ।

ਮੂਲਜਾ ਬੁਧ ਸਿੰਘ ਗੁਰੂ ਕਾ ਸਿਖ।
ਬਿਪਰ ਸਾਰ ਸੁਤੁ ਹੋਵੇ ਰਿਖ।
ਮਾਨੇ ਗੁਰੁ ਕਉ ਕਰੇ ਪ੍ਰਸ਼ਾਦ।
ਸਭੇ ਸੀਰਨੀ ਖਾਵਹਿ ਬਾਹਦ।

ਅਰਥ–ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸ਼ੁਭ ਨਾਮ ਪਹਿਲੇ ਬਾਬਾ ਬੁਧ ਸਿੰਘ ਜੀ ਸੀ। ਜਦ ਕਿ ਮਹਾਰਾਜ ਸ੍ਰੀ ਭੈਣੀ ਸਾਹਿਬ ਥੇ, ਅਤੇ ਜਦ ਆਪ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਅਨੁਸਾਰ ਬਦੇਸ ਗਏ ਤਾਂ ਉਹਨਾਂ

ਨੇ ਇਕ ਹੁਕਮ ਨਾਮੇ ਵਿਚ ਲਿਖ ਭੇਜਿਆ ਸੀ ਕਿ 'ਆਜ ਸੇ ਇਨਕਾ ਨਾਮ ਬਜਾਏ ਬੁਧ ਸਿੰਘ ਕੇ ਹਰੀ ਸਿੰਘ ਹੂਆ। ਸੰਗਤ ਇਨ ਕੋ ਇਸ ਨਾਮ ਸੇ ਪੁਕਾਰੇ। ਅਤੇ ਸਤਿਗੁਰੂ ਹਰੀ ਸਿੰਘ ਜੀ ਨੂੰ ਸਿਰ ਮੌਰ ਜਾਨਨਾ। ਮੇਰੇ ਧਕੇ ਹੂਏ ਕੋ ਯਹ ਬਖਸ਼ ਸਕਤਾ ਹੈ। ਪਰੰਤੂ ਇਸਕੇ ਧਕੇ ਹੂਏ ਕੋ ਮੈਂ ਬੀ ਨਹੀਂ ਬਖਸ਼ ਸਕਤਾ। ਦਸਮੇ ਪਾਤਸ਼ਾਹ ਜੀ ਨੇ ਬਡਤੀਰਥ ਦੀਆਂ ਸਾਖੀਆਂ ਵਿਚ ਲਿਖਾ ਹੈ ਕਿ ਪਿਆਰੇ ਨੰਦ ਸਿੰਘ ਜੀ—ਸ੍ਰੀ ਸਤਿਗੁਰੂ ਰਾਮ ਸਿੰਘ ਜੀ (ਬਾਢੋ ਸੁਤ) ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਇਨਕੇ [ਅਨੁੱਜ] ਛੋਟੇ ਭਾਈ ਏਕ ਹੀ ਸਰੂਪ ਹੋਣਗੇ, ਯਥਾ—ਏਕ ਸਰੂਪ ਕੇ ਦੋਨੋਂ ਭਈਆਂ। ਬਡੋ ਤੇਜ ਪ੍ਰੰਚਡ ਕਰੀਆ।'

ਹੁਣ ਤੁਰ ਕੇ ਪੂਰੇ ਅਰਥ ਲੌ।

ਬੁਧ ਸਿੰਘ ਗੁਰੂ ਕਾ ਸਿਖ ਸਾਰ ਸੁਤ ਬ੍ਰਹਾਮਣ ਦੀ ਕਿਰਿਆ ਵਾਲਾ ਹੋਗਾ, ਉਸੇ ਸਤਿਗੁਰੂ ਪਰ ਪੂਰਨ ਭਰੋਸਾ ਹੋਗਾ। ਅਰ ਸਤਿਗੁਰੂ ਜੀ ਦੇ ਬਦੇਸ ਜਾਣੇ ਕੇ ਬਾਦ ਪਿਛੇ ਲੰਗਰ ਦੀ ਕਾਰ ਚਲਾਵੇਗਾ। ਅਰ ਉਸ ਲੰਗਰ ਸੇ ਸਭ ਤ੍ਰਿਪਤ ਹੋਂਗੇ।

ਨੋਟ—ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ੧੯੧੮ ਬਿਕਰਮੀ, ਵਿਚ ਗੁਰੂ ਕਾ ਲੰਗਰ ਖੋਲਿਆ ਸੀ। ਜੇਹੜਾ ਕਿ ਹੁਣ ਤਕ ਚਲ ਰਿਹਾ ਹੈ, ਅਤੇ ਜਿਸਨੂੰ ੯੬, ਸਾਲ ਹੋ ਗਏ ਹਨ। ਉਹ ਲੋਹ ਜਿਸ ਤੇ ਪ੍ਰਸ਼ਾਦੇ ਪਕਦੇ ਹਨ, ਮੈਂ ਆਪ ਜਾਕੇ ਵੇਖੀ ਹੈ ਐਸਾ ਪ੍ਰਤੀਤ ਹੁੰਦਾ ਹੈ ਕਿ ਅਜੇ ਹੁਣੇ ਹੀ ਗੱਡੀ ਹੈ, ਪਰੰਤੂ ਉਹ ਸਤਿਗੁਰੂ ਜੀ ਦੇ ਹਥਾਂ ਦੀ ਲਾਈ ਹੋਈ ਹੈ, ਅਤੇ ਇਕ ਸਦੀ ਹੋਣੇ ਨੂੰ ਹੈ। ਅਗੇ ਮੂਲ ਵਿਚ ਲਿਖਿਆ ਹੈ ਕਿ:—

'ਦੋਏ ਦਸ ਬਾਲ ਬਰਖ ਬਪੁ ਧਾਰਾ। ਨਾਰੀ ਡਿਕੁਟਾ ਬਿਆਹੀ ਵਾਰਾ।'

ਅਰਥ ਪਹਿਲ ਪਹਿਲ ਜਬ ਬਾਹਰਵਾਂ ਜਾਮਾ ਅਵਤਾਰ ਧਾਰੇਗੇ ਅਰ ਬਾਲ ਉਮਰ ਸੇ ਗੁਜਰੇਂਗੇ, ਤਬ ਜਵਾਨ ਹੋਕਰ ਕਰਮੋਂ ਕੇ ਸਿਲਸਿਲੇ ਅਨੁਸਾਰ ਬਿਵਾਹੇ ਹੂਏ ਹੋਂਗੇ। ਅਤੇ

'ਮਾਰ ਮਲੇਛ ਧਰਮ ਦ੍ਰਿੜ ਬੰਧਾ ਪੰਚ ਪਚਾਸ ਦੇਹ ਰਹਿ ਸੰਧਾ।

ਅਰਥ–ਮਲੇਛੋ ਕੋ ਨਾਸ ਕਰੇਗੇ ਅਰ ਧਰਮ ਕੀ ਇਸਥਤੀ ਕਰੇਗੇ

ਅਤੇ ੫X੫੫ = ੨੫੦ ਸਾਲ ਦੀ ਉਮਰ ਵਾਲੇ ਹੋਣਗੇ।

ਨੋਟ—ਉਪ੍ਰੋਕਤ ਤੁਕਾਂ ਕਿਸੇ ਨਾਮਧਾਰੀ ਨਹੀਂ ਲਿਖੀਆਂ ਕੇਵਲ ਸਚਾਈ ਤੇ ਚਾਨਣਾ ਪਾਇਆ ਹੈ। ਸੂਰਜ ਪ੍ਰਕਾਸ਼ ਵਿਚ ਵੀ ਆਉਂਦਾ ਹੈ। ਕਿ ਆਲਮ ਸਿੰਘ ਜੀ, ਕਲਗੀਧਰ ਦਾ ਚੌਰੀ ਬ੍ਰਦਾਰ ਸੀ ਨੇ ਪੁਛਿਆ ਯਥਾ—ਆਲਮ ਸਿੰਘ ਬੰਦ ਕਰ ਦੋਇ । ਕਹਿਓਕ ਦਰਸ਼ਣ ਭੀ ਫਿਰ ਹੋਇ ? ਗੁਰੂ ਜੀ—ਬੇਰ ਗਿਆਰਵੀਂ ਜਬ ਚਲ ਆਵੈਹੇ, ਜਿਸ ਤੇ ਕੋਈ ਨਾ ਹਮ ਲਖ ਪਾਵਹਿ। ਪੰਥ ਖਾਲਸਾ ਖੇਤੀ ਮੇਰੀ ਕਰਉ ਸੰਭਾਲਣ ਹਉਤਿਸ ਬੇਰੀ।

## ਗ੍ਰੰਥ ਗੁਰਤਾ

ਨਦੇੜ (ਹਜ਼ੂਰ ਸਾਹਿਬ) ਵਿਖੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦਾ ਦਸਮੇਸ਼ ਜੀ ਦੁਆਰਾ ਤਿਲਕ ਨਹੀਂ ਹੋਇਆ ਅਤੇ ਨਾ ਹੀ ਦਸਮੇਸ਼ ਜੀ ਪਾਸ ਸ੍ਰੀ ਗ੍ਰੰਥ ਸਾਹਿਬ ਦੀ ਕੋਈ ਬੀੜ ਹੀ ਮੌਜੂਦ ਸੀ। ਆਗਿਆ ਭਈ ਅਕਾਲ ਕੀ ਜੋ ਦੋਹਰੇ ਹਨ। ਇਹੁ ਦਸਮੇਸ਼ ਜੀ ਦੇ ਸ੍ਰੀ ਮੁਖਵਾਕ ਨਹੀਂ ਕਿਸੇ ਕਵੀ ਦੀ ਮਨ ਘੜਤ ਰਚਨਾ ਹਨ। ਏਹਨਾ ਦੋਹਰਿਆ ਦਾ ਦਸਮ ਗ੍ਰੰਥ ਭਾ: ਨੰਦ ਲਾਲ ਦੀ ਬਾਣੀ, ਕਵਿ ਸੈਨਾ ਪਤਿ ਦੇ ਗ੍ਰੰਥ 'ਗੁਰ ਸੋਭਾ' ਆਦਿਕ ਵਿਚ ਨਾ ਹੋਣਾ ਹੀ ਗਲਤ ਬਿਆਨੀ ਹੈ। ਕਵਿ ਸੈਨਾ ਪਤੀ ਲਿਖਦੇ ਹਨ। 'ਏਕ ਦਿਵਸ ਕਾਰਣ ਤੇ ਆਗੇ, ਮਿਲਕੇ ਸਿੰਘ ਪੂਛਨੇ ਲਾਗੇ।

ਕੌਣ ਰੂਪ ਆਪਨਾ ਪ੍ਰਭ ਕੀਨਾ,
ਇਸੀ ਭਾਂਤ ਗੁਰੁ ਉਤ੍ਰ ਦੀਨਾ।
ਖਾਲਸਾ ਮੇਰੋ ਰੂਪ ਹੈ ਹਉ ਖਾਲਸ ਕੇ ਪਾਸ।
ਆਦਿ ਅੰਤ ਹੀ ਹੋਤ ਹੈਂ ਖਾਲਸਾ ਮੈਂ ਪ੍ਰਕਾਸ਼।
ਅਤੇ ਖਾਲਸ ਖਾਸ ਕਹਾਵੇ ਸੋਈ,
ਜਾਕੇ ਹਿਰਦੈ ਭਰਮ ਨ ਹੋਈ।
ਭਰਮ ਭੇਖ ਤੇ ਰਹੈ ਨਿਆਰਾ।
ਸੋ ਖਾਲਸਾ ਸਤਿਗੁਰੂ ਹਮਾਰਾ।

ਇਹਨਾਂ ਤੁਕਾਂ ਵਿਚੋਂ ਕੋਈ ਗਲ ਗੁਰਤਾ ਦੀ ਸਿਧ ਨਹੀਂ ਹੁੰਦੀ।

ਅਖਰਾਂ ਦੇ ਅਰਥ ਸਾਫ ਹਨ ਕੋਈ ਗੁੰਝਲ ਨਹੀਂ । ਕੀ ਅਜ ਦਾ ਖਾਲਸਾ ਏਹਨਾ ਲੱਛਣਾ ਵਾਲਾ ਹੈ ?'

ਅਤੇ ਇਸ ਗਲ ਨੂੰ ਕੋਈ ਬੀ ਸਿਧ ਨਹੀਂ ਕਰ ਸਕਿਆ ਕਿ ਜਿਸ ਬੀੜ ਨੂੰ ਦਸਮੇਸ਼ ਜੀ ਦੁਆਰਾ ਗੁਰਤਾ ਦਿਤੀ ਗਈ ਹੋਵੇ । ਉਹ ਬੀੜ ਕਿਥੇ ਹੈ ।

ਉਪਰੋਕਤ ਜੋ ਕੁਛ ਲਿਖਿਆ ਹੈ ਕੇਵਲ ਸਮੁੰਦਰ 'ਚੋਂ ਬੂੰਦ ਮਾਤ੍ਰ ਹੀ ਉਦਾਹਰਣ ਦਿਤੇ ਹਨ । ਏਹ ਇਤਿਹਾਸਕ ਖੋਜ ਦਾ ਸਿਟਾ ਹੈ ।

## ਟਪਲਾ

ਜੇਹੜਿਆਂ ਲੋਗਾਂ ਨੂੰ ਗੁਰੂਆਂ ਦੀ ਬਾਣੀ ਦਾ ਘੱਟ ਗਿਆਨ ਹੈ, ਉਹ ਟਪਲਾ ਦੇਕੇ ਭਾਵ-ਗੁਰੁ ਬਾਣੀ ਦੇ ਉਲਟੇ ਅਰਥ ਕਰਕੇ ਪਾਪ ਦੇ ਭਾਗੀ ਹੁੰਦੇ ਹਨ । ਕਿਉਂਕਿ 'ਗੁਰੁ ਕੀ ਬਾਣੀ ਗੁਰੁ ਤੇ ਜਾਤੀ' ਭਾਵ ਗੁਰੂ ਦੀ ਬਾਣੀ ਤਾਂ ਗੁਰੂ ਦੁਆਰਾ ਹੀ (ਸਹੀ) ਜਾਣੀ ਜਾ ਸਕਦੀ ਹੈ । 'ਬਾਣੀ ਗੁਰੂ, ਗੁਰੂ ਹੈ ਬਾਣੀ ਵਿਚ ਬਾਣੀ ਅਮ੍ਰਿਤ ਸਾਰੇ । ਗੁਰੁ ਬਾਣੀ ਕਹੇ ਸੇਵਕ ਜਨ ਮਾਨੈ ਪ੍ਰਤੱਖ ਗੁਰੂ ਨਿਸਤਾਰੇ ।' ਭਾਵ ਬਾਣੀ ੧੧ਵਾਂ ਗੁਰੂ ਹੈ ਏਹ ਸਿਧ ਕਰਦੇ ਹਨ ਪ੍ਰੰਤੂ ਏਹੁ ਤੁਕਾਂ ਨਟ ਰਾਗ ਦੀਆਂ ਅਸਟਪਦੀਆਂ ਵਿਚ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੀਆਂ ਉਚਾਰਣ ਹਨ । ਜਿਸਦਾ ਭਾਵ ਹੈ । ਬਾਣੀ ਗੁਰੂ-ਗੁਰੂ ਦੁਆਰਾ ਉਚਾਰਣ ਕੀਤੇ ਹੋਏ ਬਚਨ । ਗੁਰੂ ਹੈ ਬਾਣੀ-ਸਮੂਹ ਬਾਣੀਆਂ 'ਚੋਂ ਵਡੀ (ਗੁਰੂ ਅਰਥ ਵਡਾ ਹੈ) ਬਾਣੀ ਤਾ ਗਾਵੋ ਗੁਰੂ ਕੇਰੀ [ ਦੀ ] ਬਾਣੀਆਂ ਸਿਰ ਬਾਣੀ (ਅਨੰਦ)-ਸਭੂ ਤੋਂ ਵਡੀ [ ਉਚੀ ] ਵਿਚ ਬਾਣੀ ਅੰਮ੍ਰਿਤ ਸਾਰੇ ।' ਗੁਰੂ ਦੀ ਰਸਨਾ ਥੀਂ ਉਚਾਰੀ ਹੋਈ ਬਾਣੀ [ਵਚਨਾਂ] ਵਿਚ ਸਭ ਸ਼ੁਭ ਪਦਾਰਥਾਂ ਦਾ ਵਰਨਣ ਹੈ, ਧਰਮ, ਅਰਥ, ਕਾਂਮ, ਅਤੇ ਮੋਖਸ਼, ਗੁਰਬਾਣੀ ਕਹੇ, ਜਦ ਗੁਰੂ ਜੀ (ਦੇਹਧਾਰੀ) ਬਚਨ ਕਹੇ-ਬੋਲੇ (ਤੇ) ਸੇਵਕ ਜਨ ਮਾਨੇ, ਸੇਵਕ ਸ਼ਰਧਾ ਵਾਲਾ ਸਿਖ ਗੁਰੂ ਦੇ ਕਹੇ ਬਚਨਾਂ ਨੂੰ ਮੰਨੇ (ਤਾਂ) ਪ੍ਰਤੱਖ ਗੁਰੂ ਨਿਸਤਾਰੇ । ਪ੍ਰਤੱਖ ਦਾ ਦਾ ਅਰਥ, ਸਾਹਮਣੇ ਜੀਂਦਾ ਗੁਰੂ ਹੈ—ਜੇਹੜਾ ਰਸਨਾ ਨਾਲ ਬੋਲਕੇ ਸਿਖ ਨੂੰ ਉਪਦੇਸ਼ ਦੇ ਸਕਦਾ ਹੋਵੇ (ਤਾਂ ਉਹ ਗੁਰੂ) ਸਿਖ ਦੇ ਸੰਸੇ, ਭ੍ਰਮ ਕੱਟਕੇ, ਪ੍ਰਮਾਰਥ ਦਾ ਰਸਤਾ ਦਰਸਾ ਦੇਂਦਾ ਹੈ । ਕਿਉਂਕਿ ਗੁਰੂ ਬਾਣ

ਵਿਚ ਜਿਨਾ ਬੀ ਉਪਦੇਸ ਹੈ ਉਹ ਦੇਹਧਾਰੀ ਦੀ ਮਦਦ ਤੋਂ ਬਿਨਾਂ ਨਹੀਂ ਸਮਝਿਆਂ ਅਤੇ ਕੁਮਾਇਆ ਜਾ ਸਕਦਾ। ਇਸ ਲਈ ਜਗਆਸੂ ਲਈ ਹਰ ਮੁਮਕਨ ਗੁਰੂ ਧਾਰਣ ਦੀ ਲੋੜ ਹੈ।

## ਹੋਰ ਨਿਰਣਾ

ਸਤਿਗੁਰੂ ਬਚਨ ਬਚਨ ਹੈ ਸਤਿਗੁਰੂ ਪਾਧਰ ਮੁਕਤ ਜਣਾਵੈਗੋ। ਕਾਨੜਾ ਮ: ੪, ਇਹਨਾਂ ਤੁਕਾਂ ਦਾ ਬਿਸਰਾਮ, ਸਤਿਗੁਰ ਬਚਨ, ਬਚਨ ਹੈ ਸਤਿਗੁਰੂ, ਤੇ ਦੇਂਦੇ ਹਨ। ਜੋ ਕਾਵ ਛੰਦਾ ਬੰਦੀ ਦੇ ਅਸੂਲਾਂ ਤੋਂ ਉਕਾ ਹੀ ਹੀ ਉਲਟ ਹੈ। ਸਹੀ ਉਚਾਰਣ ਦੇਖੋ—ਸਤਿਗੁਰੂ ਬਚਨ, ਬਚਨ ਹੈ ਸਤਿ, ਗੁਰ ਪਾਧਰ ਮੁਕਤਿ ਜਣਾਵੈਗੋ। ਭਾਵ ਸਤਿਗੁਰੂ ਦਾ ਬਚਨ ਹੀ ਹੋਰ ਬਚਨਾ ਵਿਚੋਂ (ਸਤਿ-ਸਰੇਸਟ) ਸਚਾ ਹੈ (ਤੇ) ਗੁਰੁ ਪਾਧਰ (ਰਸਤਾ) ਮੁਕਤ ਜਣਾਵੈ ਗੋ। ਤੇ ਗੁਰੂ ਹੀ ਮੁਕਤੀ ਦਾ ਰਸਤਾ ਦਸਦੇ ਹਨ । ਇਤ ਆਦਿਕ ਅਨੇਕਾਂ ਪ੍ਰਮਾਣ ਹਨ ਪੁਸਤਕ ਦਾ ਅਕਾਰ ਨਾ ਵਧੇ ਤਾਂ ਬਹੁਤੇ ਉਦਾਹਰਣ ਦੇਣ ਤੋਂ ਸੰਕੋਚ ਕੀਤਾ ਹੈ। ਵਸ਼ੇਸ਼ ਗਿਆਨ ਲਈ 'ਗੁਰੂ ਪਦ ਪ੍ਰਕਾਸ਼' ਪੜ੍ਹੋ ਜੋ ਈ. ਏ. ਨਾਮਧਾਰੀ ਸੰਗਤ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ।

## ਨਚੋੜ

ਦੋਹਾਂ ਗੁਰਬਾਣੀ ਆਸ਼ਾ ਸਫਲ, ਗੁਰ ਇਤਿਹਾਸ ਅਧਾਰ। ਅਲਪ ਪ੍ਰਮਾਣ ਸੰਕਿਲਤ ਕਰ, ਪੁਸਤਕ ਰਚੀ ਸੁਧਾਰ। ਪੜੇ ਸੁਣੇ ਜੋ ਖੋਜ ਕਰ ਹਿਤ ਸੋ ਲਾਵੇ ਚੀਤ। ਪ੍ਰਮਾਰਥ ਕੇ ਅਰਥ ਕੋ ਜਾਣੇ ਸਹਿਤ ਪ੍ਰੀਤ।

ਈਸਟ ਅਫਰੀਕਾ ਕੇ ਵਿਖੇ (ਸ੍ਰੀ) ਸੂਬਾ ਪ੍ਰੀਤਮ ਸਿੰਘ । ਜਿਸ ਤੇ ਕਿਰਪਾ ਕਰ ਗਏ। ਸ੍ਰੀ ਗੁਰੂ ਪ੍ਰਤਾਪ ਮ੍ਰਿਗਿੰਦ। ਨਾਮਧਾਰੀ ਪੰਥ ਦੇ ਉਹ ਹੁਣ ਹਨ ਸਿਰਤਾਜ। ਜਿਸਦੀ ਪ੍ਰਭਤਾ ਤੇ 'ਕੰਵਲ' ਖਿੜਿਆ ਬਾਗ ਸੁਮਾਜ।

—ਇਤੀ—

# ਸ੍ਰੀ ਫੁਮਣ ਸਿੰਘ 'ਕੰਵਲ'



ਜਨਰਲ ਸਕੱਤ੍ਰ ਈ.ਏ. ਨਾਮਧਾਰੀ ਸੰਗਤ
ਨਰੋਬੀ, ਈਸਟ ਅਫਰੀਕਾ ।

